ਹਦਾਇਤਾਂ ਦੇ ਵਿਰੁਧ ਅਤੇ ਉਹਨਾਂ ਦੀ ਪਰਵਾਨਗੀ ਤੋਂ ਬਿਨਾਂ ਕੀਤੀ ਗਈ ਸੀ, ਜੋ ਮੰਗੀ ਗਈ ਸੀ, ਪਰ ਜਿਸ ਦੀ ਉਡੀਕ ਨਹੀਂ ਕੀਤੀ ਗਈ ਸੀ। ਇਸ ਕਾਰਵਾਈ ਨੂੰ ਠੀਕ ਹੁਕਮਾਂ ਦੀ ਉਲੰਘਣਾ ਕਰਕੇ ਅਮਲ ਵਿਚ ਲਿਆਂਦਾ ਗਿਆ।''

ਪੰਜਾਬ ਸਰਕਾਰ ਦੀ ਰਾਇ ਇਹ ਹੈ :

''The lieutenant Governor............is of opinion that there was no such Urgent necessity as to justify that officer acting without the order of the commissioner.''

ਉਲਥਾ—''ਲੈਫਟੀਨੈਂਟ ਗਵਰਨਰ ਦੀ ਰਾਏ ਹੈ ਕਿ ਇਹੋ ਜਿਹੀ ਕੋਈ ਫੌਰੀ ਲੋੜ ਨਹੀਂ ਸੀ ਕਿ ਉਹ ਅਫਸਰ ਕਮਿਸ਼ਨਰ ਦੇ ਹੁਕਮਾਂ ਤੋਂ ਬਗੈਰ ਇਹੋ ਜਿਹੀ ਕਾਰਵਾਈ ਕਰਦਾ।''

(ਮਿ: ਕਾਵਨ ਦੀ ਕਾਰਵਾਈ ਨੂੰ ਇਸ ਤਰ੍ਹਾਂ ਸਖਤ ਬੁਰਾ ਕਹਿ ਕੇ ਉਸ ਨੂੰ ਨੌਕਰੀ ਤੋਂ ਮੌਕੂਫ ਕੀਤਾ ਗਿਆ।)

ਕਾਵਨ ਦੀ ਬਾਬਤ ਪੰਜਾਬ ਅਤੇ ਹਿੰਦ ਸਰਕਾਰ ਦੀ ਰਾਇ ਉੱਤੇ ਦਿੱਤੀ ਗਈ ਹੈ। ਕਾਵਨ ਇਹਨਾਂ ਗੱਲਾਂ ਦਾ ਮੁਜਰਮ ਸੀ :—

(ੳ) ਕਾਵਨ ਨੂੰ ਮੌਤ ਦੀ ਸਜ਼ਾ ਦੇਣ ਦਾ ਕੋਈ ਹੱਕ ਨਹੀਂ ਸੀ। ਇਹ ਹੱਕ ਕਮਿਸ਼ਨਰ ਨੂੰ ਸੀ।

(ਅ) ਕਾਵਨ ਨੇ ਮਲੌਧ ਤੋਂ ਤਾਰ ਪੰਜਾਬ ਸਰਕਾਰ ਵਲ ਮਲੌਧ ਪਕੜੇ ਆਦਮੀਆਂ ਦਾ ਖਾਤਮਾ ਕਰਨ ਲਈ ਦਿੱਤੀ ਅਤੇ ਉਤਰ ਦੀ ਉਡੀਕ ਨਹੀਂ ਕੀਤੀ।

(ੲ) ਕਮਿਸ਼ਨਰ ਨੇ ਜਿਹੜਾ ਖਤ ਸੋਲ੍ਹਾਂ ਤਰੀਕ ਨੂੰ ਲਿਖਿਆ ਅਤੇ ਕਾਵਨ ਨੂੰ ਸਤਾਰ੍ਹਾਂ ਦੀ ਸਵੇਰ ਨੂੰ ਮਿਲਿਆ, ਓਸ ਦੀ ਓਸ ਨੇ ਕੋਈ ਪਰਵਾਹ ਨਹੀਂ ਕੀਤੀ।

(ਸ) ਦੂਸਰਾ ਖਤ ਜੋ ਕਾਵਨ ਵਲ ਲਿਖਿਆ ਜਿਹੜਾ ਕਿ ਉਸ ਨੂੰ ਉਦੋਂ ਮਿਲਿਆ ਜਦੋਂ ਕਿ ਪੰਜ ਛੇ ਆਦਮੀ ਜੀਉਂਦੇ ਸਨ, (ਇਹ ਗੱਲ ਕਾਵਨ ਹੀ ਕਹਿੰਦਾ ਹੈ, ਮੇਰਾ ਤਾਂ ਖਿਆਲ ਹੈ ਕਿ ਇਹ ਝੂਠ ਹੈ, ਮੈਂ ਸਾਰਾ ਹਾਲ ਪਿਛੇ ਦਰਜ ਕੀਤਾ ਹੈ। ਇਹ ਖਤ ਵੀ ਉਸ ਨੂੰ ਕੂਕਿਆਂ ਨੂੰ ਮਾਰਨ ਤੋਂ ਪਹਿਲਾਂ ਪਹੁੰਚਿਆ ਜਾਪਦਾ ਹੈ) ਉਸ ਨੇ ਏਸ ਖਤ ਦੀ ਵੀ ਪਰਵਾਹ ਨਹੀਂ ਕੀਤੀ।

(ਹ) ਕਾਵਨ ਕਹਿੰਦਾ ਹੈ ਕਿ ਫੋਰਸੀਥ ਦੇ ਦੋ ਖਤ ਉਸ ਪਾਸੋਂ ਗੁੰਮ ਹੋ ਗਏ ਹਨ। ਇਹ ਖਤ ਮੁਆਮਲੇ ਨੂੰ ਸਾਫ ਕਰਨ ਲਈ ਅਤੀ ਜ਼ਰੂਰੀ ਸਨ। ਦੋਵੇਂ ਹੀ ਖਤ ਪਰਗਟ ਹੋਣ ਤੇ ਕਾਵਨ ਫਸਦਾ ਸੀ। ਸੋ ਸਿਆਣੇ ਆਦਮੀ ਨਤੀਜਾ ਕਢ ਸਕਦੇ ਹਨ ਕਿ ਇਹ ਗੁੰਮ ਹੋ ਗਏ ਜਾਂ ਉਸ ਨੇ ਦਬਾ ਲਏ।

(ਕ) ਪਹਿਲੀ ਗੱਲ ਤਾਂ ਇਹ ਕਿ ਕਾਵਨ ਨੂੰ ਮੌਤ ਦੀ ਸਜ਼ਾ ਦੇਣ ਦਾ ਹੱਕ ਕੋਈ ਨਹੀਂ ਸੀ, ਫੇਰ ਸਜ਼ਾ ਵੀ ਤੋਪਾਂ ਅਗੇ ਡਾ ਕੇ ਦਿਤੀ ਗਈ।

(ਖ) ਮਾਰਨ ਤੋਂ ਪਹਿਲਾਂ ਕਿਸੇ ਤੇ ਮੁਕੱਦਮਾ ਨਹੀਂ ਚਲਾਇਆ ਗਿਆ, ਨਾ ਹੀ ਕਿਸੇ ਦਾ ਬਿਆਨ ਲਿਆ ਗਿਆ। ਇਸ ਤੋਂ ਪਤਾ ਨਹੀਂ ਲਗ ਸਕਦਾ ਕਿ ਕਸੂਰਵਾਰ ਕੌਣ ਸੀ ਤੇ ਕੌਣ ਨਹੀਂ!

ਫੋਟਸੀਥ ਦੀ ਬਾਬਤ ਸਰਕਾਰ ਹਿੰਦ ਦਾ ਇਹ ਖਿਆਲ ਸੀ ਕਿ ਉਸ ਨੂੰ ਕਾਵਨ ਦੀ ਤਾਈਦ ਨਹੀਂ ਸੀ ਕਰਨੀ ਚਾਹੀਦੀ। ਜਿਹੜੇ ਸੋਲ੍ਹਾਂ ਆਦਮੀਆਂ ਨੂੰ ਉਸ ਨੇ ਮੌਤ ਦੀਆਂ ਸਜ਼ਾਵਾਂ ਦਿਤੀਆਂ, ਜੇ ਉਹਨਾਂ ਦੀ ਚੰਗੀ ਤਰ੍ਹਾਂ ਪੁਛ-ਪੜਤਾਲ ਕੀਤੀ ਜਾਂਦੀ ਤਾਂ ਸ਼ਾਇਦ ਕਈ ਘਟ ਕਸੂਰਵਾਰ ਸਾਬਤ ਹੁੰਦੇ। ਏਸ ਲਈ ਫੋਰਸੀਥ ਨੇ ਜੋ ਕੁਝ ਕੀਤਾ ਉਹ ਇਨਸਾਫ ਦੀ ਸਪਿਰਿਟ ਦੇ ਉਲਟ ਸੀ।

ਇਥੇ ਕਾਵਨ ਨੇ ਜਿਹੜੀ ਤੋਪਾਂ ਅਗੇ ਉਡਾਣ ਦੀ ਬਹਾਦਰੀ ਕੀਤੀ ਉਸ ਦਾ ਥੋੜਾ ਜਿਹਾ ਹਾਲ ਦਿੰਦਾ ਹੈ। ਇਸ ਕਾਰਵਾਈ ਦੀ ਬਾਬਤ ਫੋਰਸੀਥ ਨੇ ਪੰਜਾਬ ਸਰਕਾਰ ਵਲ ੧੯ ਜਨਵਰੀ ਨੂੰ ਖਤ ਲਿਖਿਆ, ਜਿਸ ਵਿਚ ਹੇਠ ਲਿਖੇ ਸ਼ਬਦ ਆਉਂਦੇ ਹਨ—

''ਇਤਨੇ ਆਦਮੀਆਂ ਨੂੰ ਫਾਂਸੀ ਚੜ੍ਹਾਉਣ ਦਾ ਪਰਬੰਧ ਮਲੇਰਕੋਟਲੇ ਵਿਚ ਕੋਈ ਨਹੀਂ ਸੀ।......ਏਸ ਲਈ ਕਾਵਨ ਨੇ ਉਹਨਾਂ ਨੂੰ ਤੋਪਾਂ ਅਗੇ ਉਡਾ ਦਿਤਾ। ਇਹ ਗਲ ਕੋਈ ਨਵੀਂ ਨਹੀਂ, ਕਿਉਂਕਿ ਅਜਿਹੀਆਂ ਹਾਲਤਾਂ ਵਿਚ ੧੮੫੭ ਦੇ ਗਦਰ ਵਿਚ ਵੀ ਕਿਸੇ ਤਰ੍ਹਾਂ ਕੀਤਾ ਗਿਆ ਸੀ।'' ਪਾਠਕਾਂ ਨੂੰ ਇਹ ਵੀ ਯਾਦ ਕਰਾਇਆ ਜਾਂਦਾ ਹੈ ਕਿ ਗਦਰ ਦੇ ਸਮੇਂ ਫੋਰਸੀਥ ਨੂੰ ਬਾਗੀਆਂ ਨੂੰ ਸਜ਼ਾਵਾਂ ਦੇਣ ਲਈ ਸਪੈਸ਼ਲ ਕਮਿਸ਼ਨਰ ਨੀਯਤ ਕੀਤਾ ਗਿਆ ਸੀ (ਦੇਖੋ ਉਸ ਦਾ ਆਪਣੇ ਹਥੀਂ ਲਿਖਿਆ ਜੀਵਨ) ਸੋ ਇਸ ਨੇ ਕਿਸ ਢੰਗ ਨਾਲ ਬਾਗੀਆਂ ਨੂੰ ਸਜ਼ਾਵਾਂ ਦਿਤੀਆਂ ਇਹ ਆਪ ਤਾਂ ਲਿਖ ਕੇ ਨਹੀਂ ਛਡ ਗਿਆ, ਪਰੰਤੂ ਦੂਜੀਆਂ ਕਿਤਾਬਾਂ ਵਿਚ ਹਾਲ ਮਿਲਦੇ ਹਨ।

ਸਰਕਾਰ ਹਿੰਦ ਨੇ ਕਾਵਨ ਨੂੰ ਨੌਕਰੀ ਤੋਂ ਮੌਕੂਫ ਕਰ ਦਿਤਾ ਅਤੇ ਤਿੰਨ ਸੌ ਰੁਪਏ ਮਾਹਵਾਰੀ ਪੈਨਸ਼ਨ ਲਾ ਦਿਤੀ। ਫੋਰਸੀਥ ਨੂੰ ਸੂਬਾ ਅਵਧ ਵਿਚ ਕਿਸੇ ਹੋਰ ਮਹਿਕਮੇ ਵਿਚ ਬਦਲ ਦਿਤਾ। ਇਹਨਾਂ ਦੋ ਆਦਮੀਆਂ ਦੀ ਬਾਬਤ ਸਰਕਾਰ ਹਿੰਦ ਦੀ ਰਾਏ ਉਤੇ ਦਰਜ ਹੈ ਅਤੇ ਜੁਰਮ ਵੀ ਦਰਜ ਹਨ, ਜਿਹਨਾਂ ਨੂੰ ਸਰਕਾਰ ਹਿੰਦ ਵੀ ਮੰਨਦੀ ਹੈ। ਇਹਨਾਂ ਹਾਲਤਾਂ ਵਿਚ ਇਹਨਾਂ ਨੂੰ ਯੋਗ ਸਜ਼ਾ ਮਿਲੀ ਜਾਂ ਨਹੀਂ, ਉਸ ਦੀ ਬਾਬਤ ਪਾਠਕ ਆਪ ਹੀ ਅੰਦਾਜ਼ਾ ਲਾਣ। ੧੮੭੩ ਵਿਚ

ਲਾਰਡ ਨਾਰਥ ਬਰੁੱਕ ਵਾਇਸਰਾਏ ਹੋ ਕੇ ਆਇਆ ਤਦ ਫੋਰਸੀਥ ਨੇ ਆਪਣੇ ਮਾਮਲੇ ਦੀ ਅਪੀਲ ਕੀਤੀ। ਵਾਇਸਰਾਏ ਨੇ ਹਮਦਰਦੀ ਪਰਗਟ ਕੀਤੀ, ਪਰੰਤੂ ਕਿਹਾ ਕਿ ਫੈਸਲਾ ਉਲਟਾਇਆ ਨਹੀਂ ਜਾ ਸਕਦਾ। ਫੋਰਸੀਥ ਨੂੰ ਹੋਰ ਵਧੇਰੇ ਜ਼ਿੰਮੇਵਾਰੀ ਦਾ ਕੰਮ ਦਿਤਾ ਗਿਆ ਅਤੇ 'ਸਰ' ਦਾ ਖਿਤਾਬ ਵੀ ਦਿਤਾ। (ਮੈਂ ਪਿਛੇ ਫੋਰਸੀਥ ਦੇ ਨਾਂ ਨਾਲ ਕਈਆਂ ਥਾਵਾਂ ਤੇ 'ਸਰ' ਲਿਖਿਆ, ਪਰੰਤੂ ਉਸ ਵੇਲੇ ਫੋਰਸੀਥ ਕੋਲ ਇਹ ਖਿਤਾਬ ਨਹੀਂ ਸੀ)। ਕਾਵਨ ਵੀ ਫੋਰਸੀਥ ਕੋਲ ਪੁਜਾ। ਫੋਰਸੀਥ ਨੇ ਉਸ ਨੂੰ ਕਿਸੇ ਹੋਰ ਥਾਂ ਇਕ ਚੰਗੀ ਨੌਕਰੀ ਦਿਵਾ ਦਿਤੀ।

ਬਾਬਾ ਰਾਮ ਸਿੰਘ ਜੀ ਦਾ ਹਾਲ ਵਿਚੇ ਛਡਿਆ ਜਾ ਚੁਕਾ ਹੈ। ਬਾਬਾ ਜੀ ਰੰਗੂਨ ਛਾਵਣੀ ਵਿਚ ਇਕ ਕੋਠੀ ਵਿਚ ਰਖੇ ਹੋਏ ਸਨ ਅਤੇ ਪੁਲਸ ਦਾ ਪਹਿਰਾ ਰਹਿੰਦਾ ਸੀ। ਨਾਲ ਹੀ ਬਾਬਾ ਜੀ ਦੇ ਸਾਥੀ ਸਨ। ਇਹਨਾਂ ਦੇ ਦਿਲਾਂ ਵਿਚ ਸਰਕਾਰ ਵਿਰੁਧ ਪਹਿਲਾਂ ਹੀ ਨਰਾਜ਼ਗੀ ਸੀ ਅਤੇ ਅਫਸਰਾਂ ਦੀ ਵੀ ਠੰਮੀ ਪਰਵਾਹ ਨਹੀਂ ਕਰਦੇ ਸਨ। ਫੇਰ ਜਦ ਬੇ-ਗੁਨਾਹ ਪਕੜੇ ਗਏ ਮਲੇਰ ਕੋਟਲੇ ਦੇ ਸੰਬੰਧ ਵਿਚ, ਜਿਸ ਨਾਲ ਇਹਨਾਂ ਦਾ ਕੋਈ ਵਾਸਤਾ ਨਹੀਂ ਸੀ। ਇਸ ਕਰਕੇ ਇਹਨਾਂ ਦੇ ਦਿਲ ਵਿਚ ਸਰਕਾਰ ਨਾਲ ਨਰਾਜ਼ਗੀ ਵਧਣੀ ਕੁਦਰਤੀ ਸੀ। ਸੁਣਿਆ ਹੈ ਕਿ ਅਫਸਰਾਂ ਨਾਲ ਚੰਗੀ ਤਰ੍ਹਾਂ ਨਹੀਂ ਬੋਲਦੇ ਸਨ ਤੇ ਪੁਲਸ ਨਾਲ ਵੀ ਇਹਨਾਂ ਦੀ ਅਣਬਣ ਰਹਿੰਦੀ ਸੀ, ਜਿਸ ਕਰਕੇ ਬਾਬਾ ਜੀ ਦੀ ਬਦਲੀ ਅਮੋਈ ਕਰ ਦਿਤੀ, ਜਿਥੇ ਉਹ ੧੮੮੩ ਮਹੀਨਾ ਨਵੰਬਰ ਵਿਚ ਚਲਾਣਾ ਕਰ ਗਏ। ਬਾਬਾ ਜੀ ਤੇ ਉਹਨਾਂ ਦੇ ਠੀਕ ਹਾਲਾਂ ਦਾ ਪਤਾ ਨਹੀਂ।

ਬਾਬਾ ਜੀ ਨੇ ਬੜੀ ਔਕੜ ਸਮੇਂ ਪੰਥ ਦੀ ਸੇਵਾ ਕੀਤੀ। ਨਾਮਧਾਰੀਆਂ ਦੀ ਰਹਿਣੀ ਬਹਿਣੀ ਨੇ ਅਤੇ ਬਾਬਾ ਜੀ ਦੇ ਪਰਚਾਰ ਨੇ ਸਿੱਖਾਂ ਤੇ ਬੜਾ ਚੰਗਾ ਅਸਰ ਪਾਇਆ। ਅੱਜ ਕਲ੍ਹ ਗਊ-ਬੱਧ ਅਤੇ ਹੋਰ ਕਈ ਗੱਲਾਂ ਨੂੰ ਰੋਕਣਾ ਭਾਵੇਂ ਸਾਨੂੰ ਵਾਧੂ ਹੀ ਜਾਪੇ ਪਰੰਤੂ ਸਾਨੂੰ ਭੁਲਣਾ ਨਹੀਂ ਚਾਹੀਦਾ ਕਿ ਬਾਬਾ ਜੀ ਦੇ ਸਮੇਂ ਲੋਕ ਹੋਰ ਤਰ੍ਹਾਂ ਸੋਚਦੇ ਸਨ। ਬਾਬਾ ਰਾਮ ਸਿੰਘ ਜੀ ਭਾਵੇਂ ਪਿਛਲੀ ਸਦੀ ਵਿਚ ਹੀ ਚਲਾਣਾ ਕਰ ਗਏ ਪਰੰਤੂ ਉਹ ਸਾਡੇ ਇਤਿਹਾਸ ਵਿਚ ਚਮਕਦੇ ਹੀਰੇ ਹਨ।

ਇਸ ਤੋਂ ਪਿਛੋਂ ਨਾਮਧਾਰੀਆਂ ਉੱਤੇ ਸਖਤੀ ਸ਼ੁਰੂ ਹੋ ਗਈ, ਜਿਸ ਤਰ੍ਹਾਂ ਅਕਾਲੀ ਲਹਿਰ ਵੇਲੇ ਹੋਈ ਸੀ। ਨਾਮ-ਧਾਰੀਆਂ ਦੇ ਫਿਰਨ ਉਤੇ ਬੰਦਸ਼ਾਂ ਲਾਈਆਂ ਗਈਆਂ। ਭੈਣੀ ਸਾਹਿਬ ਪੁਲਸ ਦੀ ਚੌਂਕੀ ਬਿਠਾਈ ਗਈ ਅਤੇ ਗੁਰਦਵਾਰੇ ਵਿਚ ਆਵਾ-ਜਾਈ ਤੇ ਬੰਦਸ਼ਾਂ ਸਨ। ਇਹ ਸਾਰੀਆਂ ਬੰਦਸ਼ਾਂ [1]ਛੇ ਸਤ ਸਾਲ ਹੋਏ ਹਟਾਈਆਂ ਗਈਆਂ ਹਨ।

[1]ਇਹ ਲੇਖ ੧੯੨੯-੩੦ ਦਾ ਲਿਖਿਆ ਹੋਇਆ ਹੈ।

ਮਲੇਰ ਕੋਟਲੇ ਦੀ ਰਿਆਸਤ ਨੇ ਜਿਹੜਾ ਸਾਡੇ ਇਤਿਹਾਸ ਵਿਚ ਹਿੱਸਾ ਲਿਆ, ਉਹ ਵੀ ਪਾਠਕਾਂ ਨੂੰ ਯਾਦ ਕਰਾਇਆ ਜਾਂਦਾ ਹੈ। ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦੇ ਮੁਕੱਦਮੇ ਲਈ ਸੂਬੇ ਦੇ ਮੂਹਰੇ ਪੇਸ਼ ਕੀਤੇ ਤਾਂ ਮਲੇਰ ਕੋਟਲੇ ਦੇ ਪਠਾਣਾਂ ਨੇ ਹਾਹ ਦਾ ਨਾਹਰਾ ਮਾਰਿਆ ਸੀ। ਇਹਨਾਂ ਪਠਾਣਾਂ ਕੋਲ ਗੁਰੂ ਜੀ ਦੇ ਹੁਕਮਨਾਮੇ ਵੀ ਮੌਜੂਦ ਹਨ। ਸਿੱਖ ਮਲੇਰ ਕੋਟਲੇ ਨੂੰ ਬੜੀ ਇੱਜ਼ਤ ਨਾਲ ਵੇਖਦੇ ਸਨ। ਸ: ਕਰਮ ਸਿੰਘ ਜੀ ਇਸ ਪਰਕਾਰ ਲਿਖਦੇ ਹਨ :— "ਮਲੇਰੀਆਂ ਨੇ ਹਾਹ ਦਾ ਨਾਹਰਾ ਤਾਂ ਠੀਕ ਮਾਰਿਆ ਸੀ, ਪਰ ਸਿੰਘਾਂ ਦੀ ਅਲਖ ਮੁਕਾਣ ਵਿਚ ਇਹਨਾਂ ਨੇ ਕਦੇ ਕਸਰ ਨਹੀਂ ਰੱਖੀ ਸੀ, ਵਡੇ ਘੱਲੂਘਾਰੇ ਵੇਲੇ ਭੀਖਣ ਖਾਂ ਮਲੇਰੀਏ ਨੇ ਹਜ਼ਾਰਾਂ ਸਿੰਘਾਂ ਦਾ ਲਹੂ ਡੋਲ੍ਹਿਆ ਤੇ ਸਿੰਘਾਂ ਨੂੰ ਓਸ ਉਤੇ ਗਚ ਵੀ ਬੜਾ ਸੀ। ਪਰ ਅਗਲੇ ਹੀ ਸਾਲ ਜਦ ਖਾਲਸਾ ਜੀ ਨੇ ਸਰਹੰਦ ਮਾਰੀ ਅਤੇ ਸਾਰੇ ਇਲਾਕੇ ਉਤੇ ਕਬਜ਼ਾ ਕੀਤਾ ਤਾਂ ਕਿਸੇ ਨੇ ਮਲੇਰ ਕੋਟਲੇ ਵਲ ਅੱਖ ਚੁਕ ਕੇ ਵੀ ਨਹੀਂ ਵੇਖਿਆ, ਲਾਂਭ ਲਾਂਭ ਦਾ ਸਾਰਾ ਇਲਾਕਾ ਖਾਲਸਾ ਜੀ ਨੇ ਮੱਲ ਲਿਆ, ਪਰ ਮਲੇਰ ਕੋਟਲੇ ਉਤੇ ਕਿਸੇ ਨੇ ਹੱਥ ਨਾ ਪਾਇਆ, ਕਿਉਂਜੁ ਇਹਨਾਂ ਦੇ ਵਡੇਰੇ ਨੇ ਹਾਹ ਦਾ ਨਾਹਰਾ ਜੁ ਮਾਰਿਆ ਸੀ"—(ਫੁਲਵਾੜੀ ਮਾਰਚ ੧੯੨੯)। ਸਿੱਖਾਂ ਨੇ ਅਹਿਸਾਨ-ਮੰਦੀ ਦੀ ਹੱਦ ਪੁੱਗਾ ਦਿਤੀ, ਪਰੰਤੂ ਸਦਾ ਇਹ ਪਾਲਿਸੀ ਨਹੀਂ ਸੀ ਰੱਖੀ ਜਾ ਸਕਦੀ। ਸੰਮਤ ੧੭੯੪ ਵਿਚ ਬੇਦੀ ਸਾਹਿਬ ਸਿੰਘ ਜੀ, ਜਿਹੜੇ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਘਰਾਣੇ ਵਿਚੋਂ ਸਨ, ਨੇ ਮਲੇਰ ਕੋਟਲੇ ਉਤੇ ਧਾਰਮਕ ਜੰਗ ਦਾ ਐਲਾਨ ਕਰ ਦਿਤਾ[1], ਕਿਉਂਕਿ ਇਥੋਂ ਦੇ ਅਫਗਾਨ ਗਊ-ਬਧ ਕਰਦੇ ਸਨ। ਸੰ: ੧੮੭੨ ਵਿਚ ਜਿਹੜਾ ਸਿੱਖਾਂ ਦਾ ਖੂਨ ਮਲੇਰ ਕੋਟਲੇ ਡੁਲ੍ਹਾ, ਉਹ ਉਤੇ ਦਸਿਆ ਜਾ ਚੁਕਾ ਹੈ।

ਇਸ ਲੇਖ ਦੀ ਤਿਆਰੀ ਵਿਚ ਹੇਠ ਲਿਖਿਆਂ ਪੁਸਤਕਾਂ ਤੇ ਰਸਾਲਿਆਂ ਦੀ ਸਹਾਇਤਾ ਲਈ ਗਈ।


1. Kooka outbreak published by the order of House of Commnons.
2. Autobiography of Sir T. D. Forsyth.
3. India and my home memories by Sir Henry Cotton.
4. Other side of the medal by E· Thompson.
5. Ranjeet Singh by Sir Lepal Griffin.
6. History of the Punjab Rajas by Sir Lepal Griffin.
੭. ਫੁਲਵਾੜੀ ਮਾਰਚ ੧੯੨੯।
੮. ਕੀਰਤੀ (ਉਰਦੂ) ਅੰਮ੍ਰਿਤਸਰ।


1 ਵੇਖੋ ਹਿਸਟਰੀ ਆਫ ਪੰਜਾਬ ਰਾਜ [ਲੈਪਲ ਗਰਿਫ਼ਨ]।

# ਅਸੀਰੀਆ ਦਾ ਰਾਜਾ ਏਸਾਰਹਾਦੋਨ

ਮੂਲ : ਲ. ਤਾਲਸਤਾਏ
ਪੰਜਾਬੀ : ਸੁਰਜੀਤ ਖੁਰਸ਼ੀਦੀ

---

ਯਹੂਦੀਆਂ ਦੇ ਵਿਰੁਧ ਈਸਾਈਆਂ ਵਲੋਂ ਕੀਤੇ ਜਾ ਰਹੇ ਅਤਿਆਚਾਰ ਦੇ ਵਿਰੁਧ ਇਹ ਕਹਾਣੀ ਲਿਖਣ ਦੇ ਲਈ ਤਾਲਸਤਾਏ ਨੇ ਬਾਈਬਲ ਦੀ ਇਕ ਕਹਾਣੀ ਨੂੰ ਆਧਾਰ ਵਜੋਂ ਵਰਤਿਆ ਹੈ। Esarhaddon ਅਤੇ ਉਸਦਾ ਪੁੱਤਰ Assur Banipal ਦੇ ਨਾਂ ਵੀ ਬਾਈਬਲ ਵਿਚੋਂ ਹੀ ਲਏ ਹੋਏ ਹਨ। ਹਾਂ Lailie ਬਾਰੇ ਕਿਧਰੇ ਬਹੁਤਾ ਕੁਝ ਲਿਖਿਆ ਪਰਾਪਤ ਨਹੀਂ ਹੈ। ਕੇਵਲ ਕਿਸੇ ਕਿਸੇ ਇਤਿਹਾਸ-ਪੁਸਤਕ ਵਿਚ ਹੀ ਪਰਾਪਤ ਹੈ। ਕਹਾਣੀ ਲਿਖਣ ਤੋਂ ਭਾਵ ਜੀਵ ਆਤਮਾ ਦਾ ਸਰਬ ਵਿਆਪਕ ਅਤੇ ਇਕੋ ਜਿਹਾ ਦਸਣਾ ਹੀ ਹੈ। ਭਾਵੇਂ ਈਸਾਈਆਂ ਅਤੇ ਯਹੂਦੀਆਂ ਦੀਆਂ ਆਤਮਾਵਾਂ ਇਕੋ ਪਰਮ ਆਤਮਾ ਦਾ ਅੰਸ਼ ਮਾਤ੍ਰ ਹੀ ਹਨ। ਇਹ ਕਹਾਣੀ ਵੀ ਸਾਡੇ ਪੰਜਾਬ ਦੇ ਅੱਜ ਦੇ ਹਾਲਾਤ ਲਈ ਵੀ ਰਾਹਤ ਦਾ ਕੰਮ ਕਰ ਸਕਦੀ ਹੈ ਅਤੇ ਸਾਰੇ ਵਿਸ਼ਵ ਭਾਈਚਾਰੇ ਲਈ ਵੀ।

—ਸੰਪਾਦਕ

---

ਅਸੀਰੀਆ ਦੇ ਬਾਦਸ਼ਾਹ ਏਸਾਰਹਾਦੋਨ ਨੇ ਰਾਜਾ ਲੇਈਲਾਈ ਦਾ ਰਾਜ ਜਿੱਤ ਲਿਆ, ਨਗਰ ਤਬਾਹ ਤੇ ਬਰਬਾਦ ਕਰਕੇ ਫੂਕ ਛੱਡੇ, ਉਥੇ ਦੇ ਸਾਰੇ ਲੋਕਾਂ ਨੂੰ ਗ਼ੁਲਾਮ ਬਣਾਕੇ ਆਪਣੇ ਦੇਸ ਨੂੰ ਲੈ ਗਿਆ, ਲੜਨ ਵਾਲੇ ਲੋਕਾਂ ਨੂੰ ਕਤਲ ਕਰ ਦਿਤਾ, ਕੁਝ ਸਰਦਾਰਾਂ ਦੇ ਸਿਰ ਕਲਮ ਕਰ ਦਿਤੇ ਅਤੇ ਹੋਰਾਂ ਦੀ ਖੱਲ ਲੁਹਾ ਦਿਤੀ ਜਾਂ ਸੂਲੀ ਤੇ ਟੰਗ ਦਿਤਾ ਤੇ ਖ਼ੁਦ ਬਾਦਸ਼ਾਹ ਲੇਈਲਾਈ ਨੂੰ ਇਕ ਪਿੰਜਰੇ ਵਿਚ ਬੰਦ ਕਰ ਦਿੱਤਾ।

ਇਕ ਰਾਤੀਂ, ਜਦੋਂ ਉਹ ਆਪਣੇ ਪਲੰਗ ਤੇ ਲੇਟਿਆ ਹੋਇਆ ਸੀ, ਰਾਜਾ ਏਸਾਰਹਾਦੋਨ ਲੇਈਲਾਈ ਨੂੰ ਸਜ਼ਾ ਦੇਣ ਦੇ ਬਾਰੇ ਸੋਚ ਰਿਹਾ ਸੀ ਕਿ ਅਚਾਨਕ ਉਸਨੂੰ ਆਪਣੇ ਬਿਸਤਰੇ ਦੇ ਲਾਗੇ ਹੀ ਕੁਝ ਖਹਿਸਰ ਜਹੀ ਦੀ ਆਵਾਜ਼ ਸੁਣਾਈ ਦਿੱਤੀ, ਅੱਖਾਂ ਖੋਲ੍ਹ ਕੇ ਦੇਖਿਆ ਤਾਂ ਕੀ ਦੇਖਦਾ ਹੈ ਕਿ ਇਕ ਬਜ਼ੁਰਗ ਹੈ ਜਿਸ ਦੀ ਦਾੜ੍ਹੀ ਬਹੁਤ ਲੰਬੀ ਹੈ ਅਤੇ ਅੱਖਾਂ ਮੇਹਰਬਾਨ ਹਨ।

"ਤੂੰ ਲੇਈਲਾਈ ਨੂੰ ਸਜ਼ਾ ਦੇਣੀ ਚਾਹੁੰਦਾ ਹੈ?" ਬਜ਼ੁਰਗ ਨੇ ਪੁਛਿਆ।

"ਹਾਂ", "ਰਾਜੇ ਨੂੰ ਉਤਰ ਦਿਤਾ। ਪਰ ਅਜੇ ਮੈਂ ਇਹ ਮਨ ਨਹੀਂ ਬਣਾ ਸਕਿਆ ਕਿ ਇਹ ਸਜ਼ਾ ਕਿਸ ਪਰਕਾਰ ਦੀ ਦਿਆਂ।"

"ਪਰ ਤੂੰ ਤਾਂ ਲੇਈਲਾਈ ਹੈਂ।" ਬਜ਼ੁਰਗ ਨੇ ਕਿਹਾ।

"ਇਹ ਸਹੀ ਨਹੀਂ ਹੈ", "ਰਾਜੇ ਨੇ ਕਿਹਾ! ਲੇਈਲਾਈ ਲੇਈਲਾਈ ਹੈ, ਅਤੇ ਮੈਂ ਮੈਂ ਹਾਂ।"

"ਤੂੰ ਅਤੇ ਲੇਈਲਾਈ ਇਕ ਹੀ ਹੈ, "ਬਜ਼ੁਰਗ ਨੇ ਕਿਹਾ ਇਹ ਕੇਵਲ ਤੇਰਾ ਅੰਦਾਜ਼ਾ ਹੀ ਹੈ ਕਿ ਤੂੰ ਲੇਈਲਾਈ ਨਹੀਂ ਹੈਂ ਅਤੇ ਲੇਈਲਾਈ ਤੂੰ ਨਹੀਂ ਹੈ।"

"ਇੰਝ ਕਹਿਣ ਤੋਂ ਤੇਰਾ ਭਾਵ ਕੀ ਹੈ?" ਰਾਜੇ ਨੇ ਕਿਹਾ! "ਆਹ ਮੈਂ ਤਾਂ, ਨਰਮ ਬਿਸਤਰੇ ਤੇ ਲੇਟਿਆ ਹੋਇਆ ਹਾਂ, ਮੇਰੇ ਦੁਆਲੇ ਗ਼ੁਲਾਮ ਅਤੇ ਕਨੀਜ਼ਾਂ ਹਨ, ਅਤੇ ਅੱਜ ਵਾਂਗ ਹੀ ਕੱਲ੍ਹ ਨੂੰ ਵੀ ਮੈਂ ਆਪਣੇ ਮਿੱਤਰਾਂ ਦੇ ਨਾਲ ਦਾਅਵਤ ਕਰਾਂਗਾ, ਜਦੋਂ ਕਿ ਲੇਈਲਾਈ ਇਕ ਪੰਛੀ ਦੀ ਭਾਂਤੀ ਪਿੰਜਰੇ ਵਿਚ ਬੈਠਾ ਹੋਇਆ ਹੈ, ਅਤੇ ਕੱਲ੍ਹ ਨੂੰ ਉਹ ਸੂਲੀ ਤੇ ਟੰਗਿਆ ਹੋਵੇਗਾ ਅਤੇ ਮਾਰ ਜਾਣ ਤੱਕ ਤੜਫਦੇ ਦੀ ਉਸਦੀ ਜੀਭ ਬਾਹਰ ਲਟਕੀ ਹੋਵੇਗੀ ਅਤੇ ਕੁੱਤੇ ਉਸਦੇ ਸਰੀਰ ਦੀਆਂ ਬੋਟੀਆਂ ਨੋਚ ਲੈਣਗੇ।"

"ਤੂੰ ਉਸ ਦਾ ਜੀਵਨ ਤਬਾਹ ਨਹੀਂ ਕਰ ਸਕਦਾ।" ਬਜ਼ੁਰਗ ਨੇ ਕਿਹਾ।

"ਉਹਨਾਂ ਚੌਦਾਂ ਹਜ਼ਾਰ ਜੰਗੀ ਯੋਧਿਆਂ ਬਾਰੇ ਕੀ ਵਿਚਾਰ ਹੈ ਜਿਹਨਾਂ ਦੀਆਂ ਲਾਸ਼ਾਂ ਦੇ ਨਾਲ ਮੈਂ ਇਕ ਮੀਨਾਰ ਉਸਾਰ ਦਿਤਾ ਹੈ?" ਰਾਜੇ ਨੇ ਕਿਹਾ।

"ਮੈਂ ਜੀਵਤ ਹਾਂ ਪਰ ਉਹ ਹੁਣ ਹੋਂਦ ਵਿਚ ਨਹੀਂ ਰਹੇ। ਕੀ ਇਸ ਤੋਂ ਸਿਧ ਨਹੀਂ ਹੁੰਦਾ ਕਿ ਮੈਂ ਜੀਵਨ ਦਾ ਅੰਤ ਕਰ ਸਕਦਾ ਹਾਂ?"

"ਤੂੰ ਕਿਵੇਂ ਜਾਣਦਾ ਹੈਂ ਕਿ ਉਹ ਹੋਂਦ ਵਿਚ ਨਹੀਂ ਹਨ?"

"ਕਿਉਂ ਜੋ ਉਹ ਹੁਣ ਮੈਨੂੰ ਦਿਖਾਈ ਨਹੀਂ ਦੇ ਰਹੇ ਹਨ ਅਤੇ ਹੋਰ ਇਹ ਕਿ ਉਹਨਾਂ ਨੂੰ ਤਸੀਹੇ ਦਿਤੇ ਗਏ, ਪਰ ਮੈਨੂੰ ਨਹੀਂ। ਇਹ ਉਹਨਾਂ ਦੇ ਮੰਦੇ ਭਾਗ ਸਨ ਅਤੇ ਮੇਰੇ ਚੰਗੇ।"

"ਇਹ ਵੀ ਕੇਵਲ ਤੈਨੂੰ ਜਾਪਦਾ ਹੈ। ਤੂੰ ਉਹਨਾਂ ਨੂੰ ਨਹੀਂ, ਆਪਣੇ ਆਪ ਨੂੰ ਤਸੀਹੇ ਦਿਤੇ ਸਨ।"

"ਮੈਨੂੰ ਕੁਝ ਸਮਝ ਨਹੀਂ ਆ ਰਿਹਾ?" ਰਾਜੇ ਨੇ ਕਿਹਾ।

"ਕੀ ਤੇਰੀ ਸਮਝਣ ਦੀ ਚਾਹਨਾ ਹੈ?"

"ਹਾਂ, ਹੈ।"

"ਤਦ ਆ ਫੇਰ।" ਬਜ਼ੁਰਗ ਨੇ ਕਿਹਾ ਅਤੇ ਇਕ ਵਡੇ ਕੂੰਡੇ ਵੱਲ ਨੂੰ ਇਸ਼ਾਰਾ ਕੀਤਾ।

"ਕਪੜੇ ਲਾਹ ਕੇ ਕੂੰਡੇ ਵਿਚ ਵੜ ਜਾ।"

ਏਸਾਰਹਾਦੋਨ ਨੇ ਉਵੇਂ ਕੀਤਾ।

"ਜਿਉਂ ਹੀ ਮੈਂ ਤੇਰੇ ਤੇ ਇਹ ਪਾਣੀ ਪਾਣ ਲਗਾਂ," ਬਜ਼ੁਰਗ ਨੇ ਪਾਣੀ ਦਾ ਭਰਿਆ ਘੜਾ ਫੜ ਕੇ ਕਿਹਾ, "ਤੂੰ ਆਪਣਾ ਸਿਰ ਨੀਵਾਂ ਡੋਬ ਲਵੀਂ।" ਬਜ਼ੁਰਗ ਨੇ ਘੜਾ ਰਾਜੇ ਦੇ ਸਿਰ ਤੇ ਉਂਡੇਲ ਦਿਤਾ ਅਤੇ ਰਾਜੇ ਨੇ ਸਿਰ ਝੁਕਾ ਕੇ ਪਾਣੀ ਵਿਚ ਡੋਬ ਲਿਆ।

ਜਿਉਂ ਹੀ ਰਾਜਾ ਏਸਾਰਹਾਦੋਨ ਪਾਣੀ ਹੇਠਾਂ ਹੋਇਆ ਉਸ ਨੂੰ ਮਹਿਸੂਸ ਹੋਇਆ ਕਿ ਹੁਣ ਉਹ ਏਸਾਰਹਾਦੋਨ ਨਹੀਂ ਰਿਹਾ, ਸਗੋਂ ਕੋਈ ਹੋਰ ਜਣਾ ਹੈ। ਅਤੇ ਆਪਣੇ ਆਪ ਨੂੰ ਉਹ ਦੂਜਾ ਬੰਦਾ ਮਹਿਸੂਸ ਕਰਦਿਆਂ, ਉਸ ਨੇ ਆਪਣੇ ਆਪ ਨੂੰ ਇਕ ਵਧੀਆ ਸੇਜ ਤੇ ਇਕ ਸੁੰਦਰ ਇਸਤਰੀ ਨਾਲ ਪਿਆ ਵੇਖਿਆ। ਉਸ ਨੇ ਉਹ ਪਹਿਲਾਂ ਕਦੇ ਨਹੀਂ ਸੀ ਦੇਖੀ, ਪਰ ਉਹ ਜਾਣਦਾ ਸੀ ਕਿ ਉਹ ਉਸ ਦੀ ਪਤਨੀ ਸੀ। ਇਸਤਰੀ ਨੇ ਉਠ ਕੇ ਉਸਨੂੰ ਕਿਹਾ :

"ਪਿਆਰੇ ਪਤੀਦੇਵ ਲੇਈਲਾਈ। ਤੁਸੀਂ ਕਲ੍ਹ ਦੇ ਕੰਮ ਨਾਲ ਥੱਕ ਗਏ ਸੀ ਅਤੇ ਆਮ ਨਾਲੋਂ ਅੱਜ ਵਧ ਸਮੇਂ ਲਈ ਸੁਤੇ ਰਹੇ ਹੋ ਅਤੇ ਮੈਂ ਤੁਹਾਡੇ ਆਰਾਮ ਦਾ ਧਿਆਨ ਰਖਿਆ ਹੈ ਤੇ ਜਗਾਇਆ ਨਹੀਂ ਹੈ। ਪਰ ਹੁਣ ਦਰਬਾਰ ਹਾਲ ਵਿਚ ਸ਼ਾਹਜ਼ਾਦੇ ਤੁਹਾਡੇ ਉਡੀਕਵਾਨ ਹਨ ਉਹਨਾਂ ਦੇ ਪਾਸ ਜਾਵੋ।"

ਏਸਾਰਹਾਦੋਨ—ਇਹਨਾਂ ਸ਼ਬਦਾਂ ਤੋਂ ਇਹ ਸਮਝਦਿਆਂ ਹੋਇਆਂ ਕਿ ਉਹ ਲੇਈਲਾਈ ਹੈ, ਅਤੇ ਇਸ ਬਾਰੇ ਬਿਲਕੁਲ ਵੀ ਹੈਰਾਨ ਨਾ ਹੁੰਦਿਆਂ ਹੋਇਆਂ, ਸਗੋਂ ਹੈਰਾਨ ਹੁੰਦਿਆਂ ਕਿ ਉਸਨੂੰ ਇਸ ਬਾਰੇ ਪਹਿਲਾਂ ਕਿਉਂ ਪਤਾ ਨਹੀਂ ਸੀ, ਉਠਿਆ, ਤਿਆਰ ਹੋਇਆ ਅਤੇ ਦਰਬਾਰ ਹਾਲ ਨੂੰ ਗਿਆ ਜਿਥੇ ਕਿ ਰਾਜਕੁਮਾਰ ਉਸ ਦੀ ਉਡੀਕ ਕਰ ਰਹੇ ਸਨ।

ਰਾਜਕੁਮਾਰਾਂ ਨੇ ਆਪਣੇ ਰਾਜਾ, ਲੇਈਲਾਈ ਦਾ ਸਵਾਗਤ ਕੀਤਾ, ਡੰਡੌਤਾਂ ਕੀਤੀਆਂ ਅਤੇ ਉਸਦੀ ਆਗਿਆ ਨਾਲ ਉਸ ਦੇ ਸਨਮੁਖ ਬਰਾਜਮਾਨ ਹੋ ਗਏ ਅਤੇ ਰਾਜਕੁਮਾਰਾਂ ਵਿਚੋਂ ਸਭ ਤੋਂ ਵਡੇ ਰਾਜਕੁਮਾਰ ਨੇ ਬੋਲਣਾ ਸ਼ੁਰੂ ਕੀਤਾ ਕਿ ਹੁਣ ਭੈੜੇ ਚਾਲਬਾਜ਼ ਰਾਜੇ ਏਸਾਰਹਾਦੋਨ ਵਲੋਂ ਹੋਰ ਭੈੜਾ ਵਰਤਾ ਸਹਿਣ ਕਰ ਸਕਣਾ ਅਸੰਭਵ ਹੈ ਅਤੇ ਉਸ ਦੇ ਵਿਰੁਧ ਜੰਗ ਛੇੜ ਦੇਣੀ ਚਾਹੀਦੀ ਹੈ। ਪਰ ਲੇਈਲਾਈ ਅਸਿਹਮਤ ਹੋਇਆ ਅਤੇ ਹੁਕਮ ਜਾਰੀ ਕੀਤਾ ਕਿ ਰਾਜਾ ਏਸਾਰਹਾਦੋਨ ਦੇ ਪਾਸ ਬਾਤਚੀਤ ਦੇ ਲਈ ਰਾਜਦੂਤ ਭੇਜਿਆ ਜਾਵੇ ਅਤੇ ਉਸ ਨੇ ਰਾਜਕੁਮਾਰਾਂ ਦਾ ਦਰਬਾਰ ਬਰਖ਼ਾਸਤ ਕਰ ਦਿਤਾ।

ਫੇਰ ਉਸ ਨੇ ਉੱਚ ਪਦਵੀਆਂ ਦੇ ਬੰਦੇ ਦੂਤ ਨਿਯੁਕਤ ਕੀਤੇ ਉਹਨਾਂ ਨੂੰ ਚੰਗੀ ਤਰ੍ਹਾਂ ਨਾਲ ਸਮਝਾ ਦਿਤਾ ਕਿ ਰਾਜਾ ਏਸਾਰਾਹਾਦੋਨ ਨੂੰ ਕੀ ਕੁਝ ਕਹਿਣਾ ਹੈ। ਇਹ ਸਭ ਕੁਝ ਮੁਕਾ ਕੇ—ਏਸਾਰਾਹਾਦੋਨ—ਆਪਣੇ ਆਪ ਨੂੰ ਲੇਈਲਾਈ ਮਹਿਸੂਸ ਕਰਦਿਆਂ ਹੋਇਆਂ—ਜੰਗਲੀ ਖੋਤਿਆਂ ਦੇ ਸ਼ਿਕਾਰ ਦੇ ਲਈ ਸਵਾਰ ਹੋ ਕੇ ਚਲਿਆ ਗਿਆ। ਸ਼ਿਕਾਰ ਵਾਹਵਾ ਸਫਲ ਰਿਹਾ। ਉਸ ਨੇ ਖ਼ੁਦ ਆਪ ਦੋ ਜੰਗਲੀ ਖੋਤੇ ਮਾਰੇ, ਘਰ ਪਰਤ ਕੇ ਉਸ ਨੇ ਦੋਸਤਾਂ ਮਿਤਰਾਂ ਦੇ ਨਾਲ ਦਾਅਵਤ ਉਡਾਈ ਅਤੇ ਕਨੀਜ਼ਾਂ ਦਾ ਨਾਚ ਦੇਖਿਆ। ਅਗਲੇ ਦਿਨ ਉਹ ਦਰਬਾਰ ਵਿਚ ਗਿਆ ਜਿਥੇ ਕਿ ਬਿਨੈਕਾਰ, ਮੁਕਦਮੇਕਾਰ ਅਤੇ ਮੁਕਦਮਿਆਂ ਲਈ ਲਿਆਂਦੇ ਹੋਏ ਕੈਦੀ ਉਸਦੀ ਉਡੀਕ ਕਰ ਰਹੇ ਸਨ, ਅਤੇ ਉਥੇ ਜਿਹੜੇ ਜਿਹੜੇ ਕੇਸ ਉਸ ਦੇ ਸਾਹਮਣੇ ਪੇਸ਼ ਕੀਤੇ ਗਏ ਉਹ ਉਸ ਨੇ ਨਿਪਟਾਏ। ਇਹ ਕੰਮ ਮੁਕਾ ਕੇ ਉਹ ਆਪਣੇ ਮਨਪਸੰਦ ਸ਼ੁਗਲ—ਸ਼ਿਕਾਰ—ਲਈ ਘੋੜੇ ਤੇ ਸਵਾਰ ਹੋਇਆ ਅਤੇ ਚੱਲ ਪਿਆ। ਸ਼ਿਕਾਰ ਫੇਰ ਸਫਲ ਰਿਹਾ। ਇਸ ਵਾਰੀ ਉਸ ਨੇ ਆਪਣੇ ਹੱਥੀਂ ਇਕ ਬੁਢੀ ਸ਼ੇਰਨੀ ਦਾ ਸ਼ਿਕਾਰ ਕੀਤਾ ਅਤੇ ਉਸ ਦੇ ਦੋ ਬੱਚੇ ਫੜੇ। ਸ਼ਿਕਾਰ ਤੋਂ ਉਪਰੰਤ ਉਸ ਨੇ ਫੇਰ ਆਪਣੇ ਦੋਸਤਾਂ ਮਿਤਰਾਂ ਦੇ ਨਾਲ ਦਾਅਵਤ ਖਾਧੀ, ਨਾਚ ਅਤੇ ਰਾਗ ਦਾ ਰਸ ਮਾਣਿਆ, ਅਤੇ ਰਾਤ ਆਪਣੀ ਪਿਆਰੀ ਪਤਨੀ ਦੇ ਨਾਲ ਬਤੀਤ ਕੀਤੀ।

ਇਸ ਪਰਕਾਰ ਆਪਣੇ ਸਮੇਂ ਨੂੰ ਰਾਜੇ ਦੇ ਕਰਤੱਵਾਂ ਅਤੇ ਸ਼ੁਗਲਾਂ ਵਿਚ ਵੰਡਦਿਆਂ ਉਹਨਾਂ ਰਾਜਦੂਤਾਂ ਦੀ ਵਾਪਸੀ ਦੀ ਉਡੀਕ ਵਿਚ, ਜਿਹੜੇ ਕਿ ਉਸਨੇ ਰਾਜਾ ਏਸਾਰਾਹਾਦੋਨ ਵਲ ਭੇਜੇ ਸਨ ਅਤੇ ਜਿਹੜਾ ਕਿ ਉਹ ਆਪ ਹੀ ਹੋਇਆ ਕਰਦਾ ਸੀ। ਇਕ ਮਹੀਨਾ ਵੀ ਨਹੀਂ ਸੀ ਬੀਤਿਆ ਕਿ ਦੂਤ ਵਾਪਸ ਤਾਂ ਗਏ ਪਰ ਉਹਨਾਂ ਦੇ ਨੱਕ ਤੇ ਕੰਨ ਵਢੇ ਹੋਏ ਸਨ।

ਰਾਜਾ ਏਸਾਰਾਹਾਦੋਨ ਨੇ ਉਹਨਾਂ ਨੂੰ ਹੁਕਮ ਕੀਤਾ ਕਿ ਉਹ ਲੇਈਲਾਈ ਨੂੰ ਜਾ ਕੇ ਦਸ ਦੇਣ ਕਿ ਜੋ ਕੁਝ ਉਸ ਨੇ ਦੂਤਾਂ ਦੇ ਨਾਲ ਕੀਤਾ ਹੈ ਇਹੋ ਕੁਝ ਖ਼ੁਦ ਲੇਈਲਾਈ ਦੇ ਨਾਲ ਵੀ ਕੀਤਾ ਜਾਵੇਗਾ। ਜੇਕਰ ਉਹ ਉਸ ਨੂੰ ਫੌਰਨ ਸੋਨੇ, ਚਾਂਦੀ ਅਤੇ ਸਾਈਪਰਸ ਦੀ ਲੱਕੜ ਦਾ ਨਿਜ਼ਰਾਨਾ ਲੈ ਕੇ ਖ਼ੁਦ ਚੱਲ ਕੇ ਰਾਜਾ ਏਸਾਰਾਹਾਦੋਨ ਦੇ ਹਜ਼ੂਰ ਵਿਚ ਪੇਸ਼ ਨਹੀਂ ਕਰਦਾ।

ਲੇਈਲਾਈ—ਜੋ ਕਿ ਪਹਿਲਾਂ ਏਸਾਰਾਹਾਦੋਨ ਸੀ—ਨੇ ਫੇਰ ਰਾਜਕੁਮਾਰਾਂ ਦਾ ਦਰਬਾਰ ਬੁਲਾਇਆ ਅਤੇ ਉਹਨਾਂ ਦੀ ਸਲਾਹ ਲਈ ਕਿ ਕੀ ਕੀਤਾ ਜਾਵੇ। ਉਹਨਾਂ ਸਾਰਿਆਂ ਨੇ ਇਕ ਆਵਾਜ਼ ਹੋ ਕੇ ਕਿਹਾ ਕਿ ਏਸਾਰਾਹਾਦੋਨ ਦੇ ਵਿਰੁਧ ਯੁਧ ਛੇੜ ਦਿਤਾ ਜਾਵੇ, ਇਸ ਗੱਲ ਦੀ ਉਡੀਕ ਕੀਤੇ ਬਿਨਾ

ਕਿ ਉਹ ਪਹਿਲਾਂ ਉਹਨਾਂ ਤੇ ਹਮਲਾ ਕਰੇ। ਰਾਜਾ ਸਹਿਮਤ ਹੋ ਗਿਆ ਅਤੇ ਸੈਨਾ ਦੀ ਕਮਾਨ ਸੰਭਾਲ ਕੇ ਮੁਹਿਮ ਤੇ ਚਲ ਪਿਆ। ਮੁਹਿਮ ਸਤ ਦਿਨ ਚਲੀ, ਹਰਰੋਜ਼ ਰਾਜਾ ਆਪਣੀ ਸੈਨਾ ਦੇ ਗਿਰਦ, ਉਹਨਾਂ ਦੇ ਹੌਸਲੇ ਬੁਲੰਦ ਕਰਨ ਦੇ ਲਈ, ਚੱਕਰ ਲਗਾਂਦਾ ਰਿਹਾ। ਅਠਵੇਂ ਦਿਨ ਉਸਦੀ ਸੈਨਾ ਦਾ ਟਾਕਰਾ ਏਸਾਰਾਹਾਦੋਨ ਦੀ ਸੈਨਾ ਦੇ ਨਾਲ ਵਿਸ਼ਾਲ ਵਾਦੀ ਵਿਚ ਹੋਇਆ ਜਿਸ ਵਿਚ ਇਕ ਨਦੀ ਵਹਿੰਦੀ ਸੀ। ਲੇਈਲਾਈ ਦੀ ਫੌਜ ਬਹਾਦਰੀ ਨਾਲ ਲੜੀ, ਪਰ ਲੇਈਲਾਈ ਜੋ ਕਿ ਪਹਿਲਾਂ ਇਸਾਰਾਹਾਦੋਨ ਸੀ, ਨੇ ਦੇਖਿਆ ਕਿ ਵੈਰੀ ਪਹਾੜ ਤੋਂ ਟਿੱਡੀ ਦਲ ਵਾਂਗ ਵਧਦਾ ਆ ਰਿਹਾ ਸੀ, ਸਾਰੀ ਵਾਦੀ ਨੂੰ ਲਤਾੜਦਾ ਹੋਇਆ ਅਤੇ ਉਸ ਦੀ ਫੌਜ ਨੂੰ ਪਿਛੇ ਧਕੇਲਦਾ ਹੋਇਆ ਅਤੇ ਆਪਣੇ ਰੱਥ ਵਿਚ ਬੈਠ ਕੇ ਉਹ ਯੁਧ ਖੇਤਰ ਦੇ ਅੰਦਰ ਤਕ ਚਲਿਆ ਗਿਆ ਤੇ ਵੈਰੀ ਨੂੰ ਕਟਦਾ ਵਢਦਾ ਗਿਆ। ਪਰ ਲੇਈਲਾਈ ਦੀ ਫੌਜ ਦੀ ਸੰਖਿਆ ਕਈ ਗੁਣਾ ਵਧ ਸੀ, ਲੇਈਲਾਈ ਫੱਟੜ ਹੋ ਗਿਆ ਅਤੇ ਕੈਦੀ ਬਣਾ ਲਿਆ ਗਿਆ। ਨੌਂ ਦਿਨਾਂ ਤਕ ਉਸ ਨੇ ਦੂਸਰੇ ਕੈਦੀਆਂ ਦੇ ਨਾਲ ਸਫਰ ਕੀਤਾ। ਦਸਵੇਂ ਦਿਨ ਉਹ ਨੰਨਵਾ ਪੁਜਿਆ, ਜਿਥੇ ਉਸ ਨੂੰ ਇਕ ਪਿੰਜਰੇ ਵਿਚ ਬੰਦ ਕਰ ਦਿਤਾ ਗਿਆ। ਲੇਈਲਾਈ ਨੂੰ ਆਪਣੀ ਭੁੱਖ ਅਤੇ ਫੱਟ ਤੋਂ ਇਤਨਾ ਦੁਖ ਨਹੀਂ ਸੀ ਜਿਤਨਾ ਕਿ ਸ਼ਰਮ ਅਤੇ ਬੇਕਾਰ ਦੇ ਗੁੱਸੇ ਤੋਂ ਸੀ। ਉਸ ਨੂੰ ਮਹਿਸੂਸ ਹੋ ਰਿਹਾ ਸੀ ਕਿ ਆਪਣੇ ਦੁਖਾਂ ਲਈ ਵੈਰੀ ਪਾਸੋਂ ਬਦਲਾ ਨਾ ਲੈ ਸਕਣ ਦੇ ਅਸਮਰਥ ਹੋਣ ਦੇ ਕਾਰਨ ਉਹ ਕਿਤਨਾ ਬੇਵੱਸ ਸੀ। ਵੱਧ ਤੋਂ ਵੱਧ ਉਹ ਇਹੋ ਕਰ ਸਕਦਾ ਸੀ ਕਿ ਦੁਸ਼ਮਨ ਤੇ ਆਪਣੇ ਦੁਖ ਦਾ ਪ੍ਰਗਟਾਵਾ ਨਾ ਕਰੇ, ਇਸ ਲਈ ਉਸ ਨੇ ਦਰਿੜ੍ਹਤਾ ਨਾਲ ਸਭ ਕੁਝ ਸਹਿਣ ਦੀ ਧਾਰ ਲਈ ਸੀ, ਭਾਵੇਂ ਉਹ ਜੋ ਕੁਝ ਵੀ ਉਸ ਦੇ ਨਾਲ ਵਿਵਹਾਰ ਕਰਨ ਉਹ ਕੁਝ ਨਹੀਂ ਬੋਲੇਗਾ। ਵੀਹ ਦਿਨ ਉਹ ਪਿੰਜਰੇ ਵਿਚ ਰਿਹਾ, ਮਾਰੇ ਜਾਣ ਦੀ ਉਡੀਕ ਵਿਚ। ਉਸ ਨੇ ਆਪਣੇ ਮਿਤਰਾਂ ਅਤੇ ਰਿਸ਼ਤੇਦਾਰਾਂ ਨੂੰ ਮਾਰੇ ਜਾਣ ਦੇ ਲਈ ਲੈ ਜਾਇਆ ਜਾਂਦਾਂ ਦੇਖਿਆ, ਉਸ ਨੇ ਕਤਲ ਜਾਣ ਵਾਲਿਆਂ ਦੀਆਂ ਦੁਖ ਭਰੀਆਂ ਆਹਾਂ ਸੁਣੀਆਂ, ਕਈਆਂ ਦੇ ਹੱਥ ਅਤੇ ਪੈਰ ਕਟ ਦਿਤੇ ਗਏ, ਕਈ ਜ਼ਿੰਦਾ ਸੂਲੀ ਉਤੇ ਟੰਗੇ ਗਏ, ਪਰ ਉਸ ਨੇ ਨਾ ਤਾਂ ਡਰ ਦਾ, ਨਾ ਤਰਸ ਦਾ ਅਤੇ ਨਾ ਹੀ ਕੋਈ ਹੋਰ ਇਹੋ ਜਿਹਾ ਪ੍ਰਗਟਾਵਾ ਕੀਤਾ। ਉਸ ਨੇ ਆਪਣੀ ਪਿਆਰੀ ਪਤਨੀ ਨੂੰ ਬੰਦੀ ਹੋਈ ਨੂੰ ਦੇਖਿਆ ਜਿਸ ਨੂੰ ਕਿ ਦੋ ਕਾਲੇ ਖਵਾਜਾਸਰਾ ਲੈ ਜਾ ਰਹੇ ਸਨ। ਉਹ ਜਾਣਦਾ ਸੀ ਕਿ ਉਹ ਏਸਾਰਾਹਾਦੋਨ ਦੇ ਪਾਸ ਇਕ ਗੁਲਾਮ ਵਜੋਂ ਲੈ ਜਾਈ ਜਾ ਰਹੀ ਹੈ। ਇਹ ਵੀ ਉਸ ਨੇ ਸਹਿਣ ਕੀਤਾ। ਪਰ ਉਸ ਉਪਰ ਲਗੇ ਇਕ ਪਹਿਰੇਦਾਰ ਨੇ ਕਿਹਾ, "ਲੇਈਲਾਈ, ਮੈਨੂੰ ਤੇਰੇ ਤੇ ਤਰਸ ਆ ਰਿਹਾ ਹੈ, ਤੂੰ ਇਕ ਰਾਜਾ ਸੀ, ਪਰ ਹੁਣ ਤੂੰ ਕੀ ਹੈਂ ? ਇਹ ਸ਼ਬਦ ਸੁਣਦਿਆਂ ਸਾਰ ਲੇਈਲਾਈ ਨੂੰ ਉਹ ਸਭ ਕੁਝ ਚੇਤੇ ਆਇਆ ਜੋ ਕੁਝ ਕਿ ਉਹ ਗੁਆ ਚੁੱਕਾ ਸੀ। ਉਸ ਨੇ ਪਿੰਜਰੇ ਦੀਆਂ ਸਲਾਖਾਂ ਨੂੰ ਜ਼ੋਰ ਨਾਲ ਫੜ ਲਿਆ, ਅਤੇ ਆਪਣੇ ਆਪ ਦੀ ਹਤਿਆ ਕਰਨ ਦੇ ਲਈ ਉਹਨਾਂ ਵਿਚ ਆਪਣਾ ਸਿਰ ਮਾਰਿਆ। ਪਰ ਉਸ ਵਿਚ ਇੰਝ ਕਰਨ ਤਕ ਦੀ ਵੀ ਸ਼ਕਤੀ ਨਹੀਂ ਰਹੀ ਸੀ, ਲਾਚਾਰੀ ਵਿਚ ਆਹਾਂ ਭਰਦਾ ਰਿਹਾ ਅਤੇ ਆਪਣੇ ਪਿੰਜਰੇ ਵਿਚ ਹੀ ਡਿੱਗ ਪਿਆ।

ਅੰਤਕਾਰ ਦੋ ਜਲਾਦਾਂ ਨੇ ਉਸਦੇ ਪਿੰਜਰੇ ਦਾ ਬੂਹਾ ਖੋਹਲਿਆ ਅਤੇ ਉਸਦੀਆਂ ਮੁਸ਼ਕਾਂ ਕੱਸ ਕੇ ਉਸ ਨੂੰ ਕਤਲਗਾਹ ਵਲ ਲੈ ਤੁਰੇ, ਜਿਥੇ ਕਿ ਹਰ ਪਾਸੇ ਖ਼ੂਨ ਹੀ ਖ਼ੂਨ ਸੀ, ਲੇਈਲਾਈ ਨੇ ਲਹੂ ਨੁਚੜਦੀ ਇਕ ਤੇਜ਼ ਸੂਲੀ ਦੇਖੀ ਜਿਸ ਤੋਂ ਕਿ ਹੁਣੇ ਹੁਣੇ ਉਸਦੇ ਇਕ ਮਿਤਰ ਦੀ ਦੇਹ ਉਤਾਰੀ ਗਈ ਸੀ ਅਤੇ ਉਹ ਸਮਝ ਗਿਆ ਕਿ ਉਸ ਨੂੰ ਟੰਗੇ ਜਾਣ ਦੇ ਲਈ ਹੀ ਇਹ ਸੂਲੀ ਵੇਹਲੀ ਕੀਤੀ ਗਈ ਹੈ। ਉਹਨਾਂ ਨੇ ਲੇਈਲਾਈ ਨੂੰ ਨੰਗਾ ਕਰ ਦਿਤਾ। ਉਹ ਆਪਣੇ ਕਦੇ ਸੁੰਦਰ ਅਤੇ ਸ਼ਕਤੀਸ਼ਾਲੀ ਰਹਿ ਚੁਕੇ ਸਰੀਰ ਨੂੰ ਦੇਖ ਕੇ ਉਸਦੀ ਕਮਜ਼ੋਰ ਹਾਲਤ ਤੇ ਹੈਰਾਨ ਰਹਿ ਗਿਆ। ਦੋਹਾਂ ਜਲਾਦਾ ਨੇ ਉਸ ਸਰੀਰ ਨੂੰ ਦੁਬਲੇ ਪਤਲੇ ਪੱਟਾਂ ਤੋਂ ਫੜ ਲਿਆ, ਉਸ ਨੇ ਉਪਰ ਚੁਕਿਆ ਅਤੇ ਉਸ ਨੂੰ ਸੂਲੀ ਦੇ ਉਪਰ ਸੁਟਣ ਹੀ ਵਾਲੇ ਸਨ।

"ਇਹ ਮੌਤ ਹੈ, ਤਬਾਹੀ।" ਲੇਈਲਾਈ ਨੇ ਸੋਚਿਆ ਅਤੇ ਅੰਤ ਤਕ ਬਹਾਦਰੀ ਦੇ ਨਾਲ ਗੰਭੀਰ ਤੇ ਸਥਿਰ ਰਹਿਣ ਦੇ ਆਪਣੇ ਦ੍ਰਿੜ੍ਹ ਇਰਾਦੇ ਬਾਰੇ ਸਭ ਕੁਝ ਭੁਲਦਿਆਂ ਹੋਇਆ ਉਹ ਹਟਕੋਰੇ ਭਰਨ ਲੱਗਾ ਅਤੇ ਰਹਿਮ ਦੀ ਭੀਖ ਮੰਗਣ ਲੱਗ ਪਿਆ। ਪਰ ਉਸ ਦੀ ਕੋਈ ਨਹੀਂ ਸੀ ਸੁਣ ਰਿਹਾ।

"ਪਰ ਇੰਝ ਹੋ ਨਹੀਂ ਸਕਦਾ।" ਉਸਨੇ ਸੋਚਿਆ। "ਯਕੀਨੀ ਤੌਰ ਤੇ ਮੈਂ ਸੁੱਤਾ ਪਿਆ ਹੋਇਆ ਹਾਂ। ਇਹ ਇਕ ਸੁਪਨਾ ਹੈ।" ਅਤੇ ਉਸ ਨੇ ਜਾਗਣ ਦੇ ਲਈ ਹੰਭਲਾ ਮਾਰਿਆ, ਅਤੇ ਜਾਗ ਪਿਆ ਵੀ, ਪਰ ਉਹ ਉਦੋਂ ਨਾ ਤਾਂ ਏਸਾਰਹਾਦੋਨ ਸੀ ਅਤੇ ਨਾ ਹੀ ਲੇਈਲਾਟੀ ਸੀ—ਸਗੋਂ ਇਕ ਕਿਸਮ ਦਾ ਕੋਈ ਪਸ਼ੂ ਸੀ। ਉਹ ਹੈਰਾਨ ਸੀ ਕਿ ਉਹ ਇਕ ਜਾਨਵਰ ਸੀ, ਅਤੇ ਇਸ ਗੱਲ ਤੇ ਵੀ ਹੈਰਾਨ ਸੀ ਕਿ ਇਸ ਬਾਰੇ ਉਸ ਨੂੰ ਪਹਿਲਾਂ ਤੋਂ ਪਤਾ ਨਹੀਂ ਸੀ।

ਉਹ ਇਕ ਵਾਦੀ ਵਿਚ ਘਾਹ ਚਰ ਰਿਹਾ ਸੀ, ਕੂਲੀ ਨਰਮ ਘਾਹ ਨੂੰ ਦੰਦਾਂ ਨਾਲ ਤਰੋੜ ਪੁੱਟ ਰਿਹਾ ਸੀ ਅਤੇ ਆਪਣੀ ਲੰਬੀ ਪੂਛ ਦੇ ਨਾਲ ਮੱਖੀਆਂ ਨੂੰ ਉਡਾ ਰਿਹਾ ਸੀ। ਉਸ ਦੇ ਦੁਆਲੇ ਇਕ ਲੰਬੀਆਂ ਟੰਗਾਂ ਵਾਲਾ, ਭੂਰੇ ਰੰਗ ਦਾ

ਖੋਤੇ ਦਾ ਬੱਚਾ ਕਲੋਲਾਂ, ਕਰ ਰਿਹਾ ਸੀ, ਵਛੇਰਾ ਤੇਜ਼ੀ ਨਾਲ ਦੌੜਦਾ ਹੋਇਆ ਏਸਾਰਹਾਦੋਨ ਵਲ ਅਤੇ ਆਪਣੀ ਨਰਮ ਕੂਲੀ ਥੂਥਨੀ ਉਸ ਦੇ ਪੇਟ ਹੇਠਾਂ ਮਾਰ ਕੇ ਥਣਾਂ ਦੀ ਭਾਲ ਕਰਕੇ, ਚੁਪਚਾਪ ਚੁੰਘਣ ਡਹਿ ਪਿਆ। ਏਸਾਰਾਦੋਨ ਸਮਝ ਗਿਆ ਕਿ ਉਹ ਖੋਤੀ ਸੀ, ਵਛੇਰੇ ਦੀ ਮਾਂ, ਅਤੇ ਇਸ ਨਾਲ ਉਸ ਨੂੰ ਨਾ ਤਾਂ ਹੈਰਾਨੀ ਹੋਈ ਅਤੇ ਨਾ ਹੀ ਦੁਖ, ਸਗੋਂ ਉਸ ਨੂੰ ਰਾਹਤ ਮਿਲੀ। ਉਸਨੂੰ ਆਪਣੇ ਤੇ ਆਪਣੇ ਬਚੇ ਦੇ ਸੰਪਰਕ ਨਾਲ ਇਕ ਖੁਸ਼ੀ ਭਰਿਆ ਜੀਵਨ ਆਨੰਦ ਮਹਿਸੂਸ ਹੋਇਆ।

ਪਰ ਅਚਨਚੇਤ ਕੋਈ ਚੀਜ਼ ਬਹੁਤ ਤੇਜ਼ੀ ਨਾਲ ਸੁਰ...ਰ...ੜ ਕਰਦੀ ਉਸਦੀ ਵੱਖੀ ਵਿਚ ਆ ਵੱਜੀ ਜਿਸ ਦੀ ਤੇਜ਼ ਤਿੱਖੀ ਨੋਕ ਉਸਦੀ ਖੱਲ ਨੂੰ ਚੀਰਦੀ ਮਾਸ ਵਿਚ ਆ ਖੁਭੀ। ਅੰਤਾਂ ਦੀ ਪੀੜ ਮਹਿਸੂਸ ਕਰਦਿਆਂ ਹੋਇਆਂ ਏਸਾਰਹਾਦੋਨ ਨੇ—ਜੋ ਕਿ ਹੁਣ ਖੋਤੀ ਸੀ—ਆਪਣੇ ਥਣ ਵਛੇਰੇ ਦੇ ਦੰਦਾਂ ਤੋਂ ਛੁਡਵਾਏ, ਅਤੇ ਜਿਸ ਖੋਤਿਆਂ ਦੀ ਟੋਲੀ ਤੋਂ ਉਹ ਵੱਖ ਹੋਇਆ ਸੀ, ਤੇਜ਼ੀ ਨਾਲ ਉਸ ਵਲ ਨਸ ਪਿਆ। ਵਛੇਰਾ ਉਸ ਦੇ ਨਾਲ ਨਾਲ ਰਿਹਾ। ਉਹ ਖੋਤਿਆਂ ਦੀ ਟੋਲੀ ਦੇ ਪਾਸ ਪੁਜੇ ਹੀ ਸਨ ਕਿ ਹੋਰ ਤੀਰ ਤੇਜ਼ੀ ਨਾਲ ਆ ਕੇ ਵਛੇਰੇ ਦੀ ਧੌਣ ਵਿਚ ਵੱਜਾ। ਇਹ ਚਮੜੀ ਨੂੰ ਪਾਰ ਕਰਦਾ ਹੋਇਆ ਮਾਸ ਵਿਚ ਖੁਭ ਗਿਆ। ਵਛੇਰਾ ਹਟਕੋਰੇ ਭਰਦਾ ਗੋਡਿਆਂ ਭਾਰ ਡਿਗ ਪਿਆ। ਏਸਾਰਹਾਦੋਨ ਉਸ ਨੂੰ ਛੱਡ ਕੇ ਨਾ ਜਾ ਸਕਿਆ ਅਤੇ ਉਸ ਦੇ ਪਾਸ ਖੜੋਤਾ ਰਿਹਾ। ਵਛੇਰਾ ਉਠਿਆ, ਆਪਣੀਆਂ ਲੰਬੀਆਂ ਪਤਲੀਆਂ ਟੰਗਾਂ ਤੇ ਲੜਖੜਾਇਆ ਅਤੇ ਫ਼ੇਰ ਡਿੱਗ ਪਿਆ। ਇਕ ਡਰਾਉਣਾ ਦੋ ਟੰਗਾ ਜਣਾ—ਇਕ ਆਦਮੀ—ਦੌੜ ਕੇ ਆਇਆ ਅਤੇ ਉਸ ਨੇ ਉਸਦਾ ਗੱਲ ਵਢ ਦਿਤਾ।

"ਇੰਝ ਹੋ ਹੀ ਨਹੀਂ ਸਕਦਾ, ਇਹ ਤਾਂ ਇਕ ਸੁਪਨਾ ਹੀ ਹੈ।" ਏਸਾਰਹਾਦੋਨ ਨੇ ਸੋਚਿਆ ਅਤੇ ਜਾਗਣ ਦੇ ਲਈ ਇਕ ਆਖਰੀ ਹੰਭਲਾ ਮਾਰਿਆ। ਯਕੀਨੀ ਹੈ ਕਿ ਮੈਂ ਲੇਈਲਾਈ ਨਹੀਂ ਹਾਂ, ਨਾ ਹੀ ਖੋਤੀ ਹਾਂ, ਸਗੋਂ ਏਸਾਰਹਾਦੋਨ ਹਾਂ। ਚੀਕਿਆ ਅਤੇ ਉਸ ਸਮੇਂ ਕੂੰਡੇ ਵਿਚੋਂ ਆਪਣਾ ਸਿਰ ਚੁਕਿਆ...ਬਜ਼ੁਰਗ ਉਸਦੇ ਲਾਗੇ ਖੜੋਤਾ ਹੋਇਆ ਸੀ, ਉਹ ਘੜੇ ਦਾ ਆਖਰੀ ਕਤਰਾ ਉਸਦੇ ਸਿਰ ਵਿਚ ਉਲੇਲ ਰਿਹਾ ਸੀ।

"ਹਾਏ ਕਿਤਨੀ ਮੁਸੀਬਤ ਝੱਲੀ ਹੈ ਮੈਂ ਅਤੇ ਕਿਤਨੀ ਦੇਰ ਤੱਕ।" ਏਸਾਰਹਾਦੋਨ ਨੇ ਕਿਹਾ।

"ਦੇਰ ?" ਬਜ਼ੁਰਗ ਨੇ ਕਿਹਾ, "ਤੂੰ ਤਾਂ ਬਸ ਆਪਣਾ ਸਿਰ ਪਾਣੀ ਵਿਚ ਡਬੋਇਆ ਹੈ ਅਤੇ ਕਢ ਲਿਆ ਹੈ, ਦੇਖ, ਅੰਤ ਘੜੇ ਦਾ ਤਾਂ ਸਾਰਾ ਪਾਣੀ ਵੀ ਨਹੀਂ ਮੁਕਾ ਹੈ। ਕੀ ਹੁਣ ਤੂੰ ਸਭ ਸਮਝ ਗਿਆ ਹੈਂ ?"

ਏਸਾਰਹਾਦੋਨ ਨੇ ਕੋਈ ਉਤਰ ਨਹੀਂ ਦਿਤਾ ਕੇਵਲ ਭੈ-ਭੀਤ ਹੋਇਆ ਬਜ਼ੁਰਗ ਵਲ ਦੇਖਦਾ ਰਿਹਾ।

"ਕੀ ਤੂੰ ਹੁਣ ਸਮਝ ਗਿਆ ਹੈ ਕਿ ਲੇਈਲਾਈ ਤੂੰ ਹੀ ਹੈਂ, ਅਤੇ ਜਿਹੜੇ ਬੰਦੇ ਤੂੰ ਮੌਤ ਦੇ ਘਾਟ ਉਤਾਰੇ ਹਨ ਉਹ ਵੀ ਤੂੰ ਹੀ ਸੀ ? ਕੇਵਲ ਜੰਗ ਵਾਲੇ ਬੰਦੇ ਹੀ ਨਹੀਂ ਸਗੋਂ ਉਹ ਜਾਨਵਰ ਵੀ ਜਿਹੜੇ ਤੂੰ ਮਾਰੇ ਹਨ, ਸ਼ਿਕਾਰ ਕਰਦਿਆਂ ਜਾਂ ਦਾਅਵਤਾਂ ਵਿਚ ਖਾਣ ਦੇ ਲਈ, ਉਹ ਵੀ ਤੂੰ ਹੀ ਸੀ। ਤੂੰ ਸਮਝਿਆ ਸੀ ਕਿ ਆਤਮਾ ਕੇਵਲ ਤੇਰੇ ਅੰਦਰ ਹੀ ਵਸਦੀ ਹੈ ਪਰ ਮੈਂ ਭਰਮ ਭੁਲੇਖੇ ਦੀ ਧੁੰਦ ਗੁਬਾਰ ਨੂੰ ਹਟਾ ਕੇ ਤੈਨੂੰ ਦਿਖਲਾ ਦਿਤਾ ਹੈ ਕਿ ਦੂਸਰਿਆਂ ਦੇ ਨਾਲ ਬਦੀ ਕਰਕੇ ਤੂੰ ਖੁਦ ਆਪਣੇ ਆਪ ਦੇ ਨਾਲ ਵੀ ਬਦੀ ਕਮਾ ਰਿਹਾ ਹੈ। ਉਹਨਾ ਸਾਰਿਆਂ ਦੇ ਵਿਚ ਇਕੋ ਆਤਮਾ ਦਾ ਵਾਸਾ ਹੈ, ਅਤੇ ਤੇਰੀ ਆਤਮਾ ਇਸੇ ਸਰਬ ਸਾਂਝੀ ਆਤਮਾ ਦਾ ਇਕ ਅੰਸ ਮਾਤ੍ਰ ਹੀ ਹੈ। ਅਤੇ ਆਤਮਾ ਦੇ ਉਸੇ ਅੰਸ ਮਾਤ੍ਰ ਵਿਚ, ਜੋ ਕਿ ਤੇਰਾ ਹੈ, ਤੂੰ ਜੀਵਨ ਨੂੰ ਬਹੁਤ ਚੰਗਾ ਵੀ ਬਣਾ ਸਕਦਾ ਹੈ ਅਤੇ ਬਹੁਤ ਮੰਦਾ ਵੀ—ਇਸ ਨੂੰ ਵਧਾ ਘਟਾ ਕੇ। ਤੂੰ ਆਪਣੇ ਜੀਵਨ ਨੂੰ ਬਿਹਤਰ ਬਣਾ ਸਕਦਾ ਹੈ ਪਰ ਉਸ ਬੰਧਨ ਜਾ ਰੁਕਾਵਟ ਨੂੰ ਨਸ਼ਟ ਕਰ ਕੇ ਜੋ ਕਿ ਤੇਰੇ ਜੀਵਨ ਨੂੰ ਹੋਰਾਂ ਦੇ ਜੀਵਨ ਦੇ ਨਾਲੋਂ ਵੱਖ ਕਰਦੀ ਹੈ, ਦੂਸਰਿਆਂ ਨੂੰ ਆਪਣੇ ਸਮਾਨ ਸਮਝਕੇ ਅਤੇ ਉਹਨਾਂ ਨੂੰ ਪਿਆਰ ਕਰਕੇ। ਇੰਝ ਕਰਕੇ ਤੂੰ ਉਦੋਂ ਆਪਣੀ ਆਤਮਾ ਨੂੰ ਦੁਖ ਪੁਜਾ ਰਿਹਾ ਹੁੰਦਾ ਹੈ ਜਦੋਂ ਤੂੰ ਕੇਵਲ ਇਸੇ ਨੂੰ ਆਤਮਾ ਸਮਝ ਲੈਂਦਾ ਹੈ ਅਤੇ ਦੂਸਰਿਆਂ ਦੇ ਜੀਵਨ ਦੀ ਕੀਮਤ ਤੇ ਤੂੰ ਇਸ ਦੇ ਸੁਖਾਂ ਵਿਚ ਵਾਧਾ ਕਰਨ ਦੀ ਚੇਸ਼ਟਾ ਕਰਦਾ ਹੈਂ। ਸਗੋਂ ਇੰਝ ਕਰਕੇ ਤੂੰ ਇਸ ਸੁਖ ਆਰਾਮ ਵਿਚ ਕਮੀ ਕਰਦਾ ਹੈਂ। ਦੂਸਰਿਆਂ ਵਿਚ ਵਾਸਾ ਕਰਦੀ ਆਤਮਾ ਨੂੰ ਨਸ਼ਟ ਕਰਨਾ ਤੇਰੇ ਵਸ ਦੀ ਗੱਲ ਨਹੀਂ ਹੈ। ਜਿਨ੍ਹਾਂ ਨੂੰ ਤੂੰ ਮਾਰ ਮੁਕਾਇਆ ਹੈ ਤੇਰੀ ਨਜ਼ਰ ਵਿਚ ਉਹਨਾਂ ਦੇ ਜੀਵਨ ਦਾ ਅੰਤ ਹੋ ਗਿਆ ਹੈ, ਪਰ ਉਹ ਨਸ਼ਟ ਨਹੀਂ ਹੋਏ। ਤੂੰ ਆਪਣੀ ਉਮਰ ਲੰਬੀ ਕਰਨ ਅਤੇ ਉਹਨਾਂ ਦੀ ਘਟ ਕਰਨ ਬਾਰੇ ਸੋਚਿਆ ਸੀ, ਪਰ ਤੂੰ ਇੰਝ ਕਰ ਨਹੀਂ ਸਕਦਾ। ਆਤਮਾ ਨਾ ਤਾਂ ਸਮੇਂ ਅਤੇ ਨਾ ਹੀ ਸਥਾਨ ਨੂੰ ਮੰਨਦੀ ਹੈ। ਇਕ ਪੱਲ ਦਾ ਜੀਵਨ ਅਤੇ ਹਜ਼ਾਰਾਂ ਵਰ੍ਹਿਆਂ ਦਾ ਜੀਵਨ, ਤੇਰੀ ਆਤਮਾ ਅਤੇ ਸੰਸਾਰ ਦੇ ਸਭ ਦਿੱਖ ਤੇ ਅਦਿੱਖ ਜੀਵਾਂ ਦੀਆਂ ਆਤਮਾਵਾਂ, ਬਰਾਬਰ ਹਨ। ਆਤਮਾ ਨੂੰ ਨਸ਼ਟ ਕਰਨਾ, ਜਾਂ ਤਬਦੀਲ ਕਰ ਸਕਣਾ, ਅਸੰਭਵ ਹੈ, ਕਿਉਂ ਜੋ ਆਤਮਾ ਹੀ ਇਕ ਚੀਜ਼ ਹੈ ਜੋ ਅਮਰ ਹੈ, ਵਿਆਪਕ ਹੋਰ ਜੋ ਕੁਝ ਹੈ ਸਾਡੀ ਦ੍ਰਿਸ਼ਟੀ ਦਾ ਹੀ

ਭੁਲੇਖਾ ਹੈ ।

ਇਹ ਕਹਿਣ ਉਪਰੰਤ ਬਜ਼ੁਰਗ ਅਲੋਪ ਹੋ ਗਿਆ ।

ਅਗਲੀ ਸਵੇਰ ਨੂੰ, ਏਸਾਰਹਾਦੋਨ ਨੇ ਹੁਕਮ ਜਾਰੀ ਕੀਤਾ ਕਿ ਲੇਈਲਾਈ ਤੇ ਹੋਰ ਸਾਰੇ ਕੈਦੀ ਰਿਹਾਅ ਕਰ ਦਿਤੇ ਜਾਣ ਅਤੇ ਕਤਲਗਾਹ ਬੰਦ ਕਰ ਦਿਤੀ ਜਾਵੇ ।

ਤੀਸਰੇ ਦਿਹਾੜੇ, ਉਸ ਨੇ ਆਪਣੇ ਪੁਤਰ ਅਸੂਰ-ਬਲੀਪਾਲ ਨੂੰ ਬੁਲਾਇਆ ਅਤੇ ਰਾਜ ਭਾਗ ਉਸ ਨੂੰ ਸੰਭਾਲ ਕੇ ਸਨਿਆਸ ਧਾਰ ਕੇ ਬਣਾਂ ਨੂੰ ਚਲਿਆ ਗਿਆ ਤਾਂ ਕਿ ਜੋ ਕੁਝ ਉਸ ਨੇ ਜਾਣਿਆ ਸੀ ਉਸ ਦੇ ਬਾਰੇ ਵਿਚਾਰ ਕਰ ਸਕੇ, ਧਿਆਨ ਲਗਾ ਸਕੇ । ਬਾਅਦ ਵਿਚ ਉਹ ਰਮਤਾ ਜੋਗੀ ਬਣ ਕੇ ਪਿੰਡ ਪਿੰਡ ਅਤੇ ਸ਼ਹਿਰ ਸ਼ਹਿਰ ਫਿਰਿਆ, ਅਤੇ ਲੋਕਾਂ ਨੂੰ ਪਰਚਾਰ ਕੀਤਾ ਕਿ ਆਤਮਾ ਇਕ ਹੈ, ਅਤੇ ਜਦੋਂ ਬੰਦੇ ਕਿਸੇ ਦੇ ਨਾਲ ਮੰਦਾ ਕਰਨਾ ਲੋਚਦੇ ਹਨ ਤਾਂ ਅਸਲ ਵਿਚ ਉਹ ਆਪਣੇ ਆਪ ਦਾ ਮੰਦਾ ਕਰ ਰਹੇ ਹੁੰਦੇ ਹਨ ।



# ਸ੍ਰੀ ਭੈਣੀ ਸਾਹਿਬ ਵਿਚ ਮੇਲਾ ਬਸੰਤ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਆਗਮਨ ਦਿਵਸ ਬਸੰਤ ਪੰਚਮੀ ਇਸ ਵਾਰ ਬੁੱਧਵਾਰ ੧੯ ਮਾਘ ਸੰਮਤ ੨੦੪੬ ਅਨੁਸਾਰ ੩੧ ਜਨਵਰੀ ੧੯੯੦ ਨੂੰ ਹੈ । ਇਸ ਸਬੰਧ ਵਿਚ ਨਾਮਧਾਰੀ ਜਗਤ ਦੇ ਮੁਖ ਕੇਂਦਰ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਭਾਰੀ ਮੇਲਾ ਹੋ ਰਿਹਾ ਹੈ । ਸੰਤ ਤਰਸੇਮ ਸਿੰਘ ਨਿਜੀ ਸਕੱਤਰ ਅਨੁਸਾਰ ਮੰਗਲਵਾਰ ੩੦ ਜਨਵਰੀ ਨੂੰ ਬਾਦ ਦੁਪਹਿਰ ਨਿਤਨੇਮ ਨਾਲ ਇਹ ਮੇਲਾ ਆਰੰਭ ਹੋਵੇਗਾ । ਲਗਾਤਾਰ ਕੀਰਤਨ ਵਖਿਆਣਾਂ ਦੇ ਪ੍ਰੋਗਰਾਮਾਂ ਵਿਚ ਪ੍ਰਮੁਖ ਨਾਮਧਾਰੀ ਪਰਚਾਰਕ ਜਥੇਦਾਰ ਸਤਿਗੁਰੂ ਜੀ ਦੇ ਜੀਵਨ ਅਤੇ ਆਦਰਸ਼ਾਂ ਨੂੰ ਬਿਆਨ ਕਰਣਗੇ । ਇਸ ਮੇਲੇ ਦੀ ਸਮਾਪਤੀ ਵੀਰਵਾਰ, ੧ ਫਰਵਰੀ ਅਮ੍ਰਿਤ ਵੇਲੇ ਦੀ ਆਸਾ ਦੀ ਵਾਰ ਉਪਰੰਤ ਅਨੰਦ ਕਾਰਜਾਂ ਅਤੇ ਪਾਠਾਂ ਦੇ ਭੋਗ ਨਾਲ ਹੋਵੇਗੀ ।

ਇਹ ਗੁਰਪੁਰਬ ਵਖ ਵਖ ਥਾਵਾਂ ਤੇ ਵੱਖ ਵੱਖ ਦਿਨਾਂ ਨੂੰ ਮਨਾਇਆਂ ਜਾਵੇਗਾ ।

# ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ

—ਦੇਵਿੰਦਰ ਸਿੰਘ ਗਿੱਲ (ਜੀਆ ਨੱਥਾ)

ਬਾਬਾ ਜੋਰਾਵਰ ਸਿੰਘ ਤੇ ਬਾਬਾ ਫਤਹਿ ਸਿੰਘ ਸਾਹਿਬਜ਼ਾਦਿਆਂ ਦੀ ਅਦੁਤੀ ਸ਼ਹਾਦਤ ਨੇ ਸਿੱਖ ਇਤਿਹਾਸ ਵਿਚ ਨਵਾਂ ਤੇ ਅਨੋਖਾ ਅਧਿਆਇ ਲਿਖਿਆ। ਉਹਨਾਂ ਸ਼ੀਰ ਖੋਰ ਸਾਹਿਬਜ਼ਾਦਿਆਂ ਨੇ ਇਤਿਹਾਸ ਨੂੰ ਨਵਾਂ ਮੋੜ ਦਿਤਾ ਤੇ ਫਿਰ 'ਸਿਰ ਦੀਜੈ ਕਾਣਿ ਨਾ ਕੀਜੈ' ਦੇ ਮਹਾਂਵਾਕ ਨੂੰ ਸੱਚ ਕਰ ਵਿਖਾਇਆ ਪਰੰਤੂ ਉਹਨਾਂ ਦੀ ਸ਼ਹਾਦਤ ਕਿਵੇਂ ਹੋਈ ? ਇਸ ਬਾਰੇ ਸਾਡੇ ਅਜੋਕੇ ਇਤਿਹਾਸਕਾਰਾਂ ਨੇ ਧਿਆਨ ਘੱਟ ਦਿੱਤਾ ਅਤੇ ਮੱਖੀ ਤੇ ਮੱਖੀ ਮਾਰੀ ਗਏ ਹਨ। ਸਾਡੇ ਅਜੋਕੇ ਇਤਿਹਾਸਕਾਰਾਂ, ਰਾਗੀਆਂ ਤੇ ਢਾਡੀਆਂ ਅਨੁਸਾਰ ਜਦੋਂ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਦੀ ਨਗਰੀ ਨੂੰ ਛੱਡਿਆ ਤਾਂ ਰਾਤ ਸਮੇਂ ਸਰਸਾ ਨਦੀ ਦੇ ਕੰਢੇ ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦੇ ਗੁਰੂ ਜੀ ਤੋਂ ਅਲਗ ਹੋਕੇ ਗੁਰੂ ਘਰ ਦੇ ਰਸੋਈਏ ਗੰਗੂ ਬ੍ਰਾਹਮਣ ਨਾਲ ਉਸਦੇ ਪਿੰਡ ਚਲੇ ਗਏ। ਉਸਦਾ ਦਿਲ ਬੇਈਮਾਨ ਹੋ ਗਿਆ ਤੇ ਲਾਲਚ ਵਸ ਉਸਨੇ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣਕੇ ਸ਼ਹੀਦ ਕਰਵਾ ਦਿਤਾ ਗਿਆ।

ਉਪਰੋਕਤ ਕਹਾਣੀ ਨੂੰ ਸਾਡੇ ਇਤਿਹਾਸਕਾਰ, ਢਾਡੀ ਆਦਿਕ ਬੜੀ ਕਰੁਣਾਮਈ ਰਸ ਨਾਲ ਲਿਖਦੇ ਤੇ ਗਾਉਂਦੇ ਆਏ ਹਨ ਪਰੰਤੂ ਇਹ ਕਹਾਣੀ ਸਰਾਸਰ ਗਲਤ ਹੈ, ਇਸ ਵਿਚ ਰਤੀ ਭਰ ਸੱਚ ਨਹੀਂ ਹੈ। ਕਿਸੇ ਨੇ ਵੀ ਪੁਰਾਤਨ ਇਤਿਹਾਸਕ ਗਰੰਥਾਂ ਦੀ ਖੋਜ ਕਰਨ ਦੀ ਲੋੜ ਨਹੀਂ ਸਮਝੀ, ਸਿਰਫ ਏਧਰੋਂ ਉਧਰੋਂ ਜੋੜ ਤੋੜ ਕਰਕੇ ਉਸ ਘਟਨਾ ਨੂੰ ਲਿਖ ਛਡਿਆ ਹੈ। ਇਤਿਹਾਸਕ ਗਰੰਥਾਂ ਦੀ ਪੜਤਾਲ ਕਰਨ ਤੋਂ ਪਤਾ ਲਗਦਾ ਹੈ ਕਿ ਮਾਤਾ ਜੀ ਤੇ ਸਾਹਿਬਜ਼ਾਦੇ ਸਰਸਾ ਨਦੀ ਦੇ ਕੰਢੇ ਤੇ ਨਹੀਂ ਬਲਿਕ ਚਮਕੌਰ ਸਾਹਿਬ ਜਾ ਕੇ ਗੁਰੂ ਜੀ ਤੋਂ ਅਲਗ ਹੋਏ ਸਨ। ਫਿਰ ਉਸ ਸਮੇਂ ਗੰਗੂ ਨਾਮ ਦਾ ਗੁਰੂ ਘਰ ਦਾ ਰਸੋਈਆ, ਉਥੇ ਮੌਜੂਦ ਨਹੀਂ ਸੀ, ਸਾਡੇ ਅਜੋਕੇ ਲਿਖਾਰੀਆਂ ਨੇ ਧੱਕੇ ਨਾਲ ਹੀ ਉਸਦਾ ਨਾਮ ਸਾਹਿਬਜ਼ਾਦਿਆਂ ਨਾਲ ਜੋੜ ਦਿਤਾ ਹੈ। ਉਸ ਤੋਂ ਬਾਅਦ ਜਦੋਂ ਸਾਹਿਬਜ਼ਾਦੇ ਸਰਹੰਦ ਪੇਸ਼ ਕੀਤੇ ਗਏ ਤਾਂ ਸਾਡੇ ਲਿਖਾਰੀ ਲਿਖਦੇ ਹਨ ਕਿ ਉਹਨਾਂ ਨੂੰ ਨੀਹਾਂ ਵਿਚ ਚਿਣਿਆ ਗਿਆ ਪਰ ਇਹ ਵੀ ਠੀਕ ਨਹੀਂ। ਪੁਰਾਤਨ ਇਤਿਹਾਸਕ ਗਰੰਥਾਂ ਅਨੁਸਾਰ ਸਾਹਿਬਜ਼ਾਦਿਆਂ ਨੂੰ ਜਲਾਦਾਂ ਨੇ ਕਤਲ ਕੀਤਾ ਸੀ। ਇਸ ਬਾਰੇ ਮੈਂ ਇਥੇ ਇਤਿਹਾਸਕ ਸਬੂਤਾਂ ਅਨੁਸਾਰ ਵਿਚਾਰ ਕਰਨੀ ਹੈ।

### ਸਾਹਿਬਜ਼ਾਦਿਆਂ ਦੀ ਗ੍ਰਿਫ਼ਤਾਰੀ ਤੇ ਗੰਗੂ ਰਸੋਈਆ

੧੭ ਮਘਰ ੧੭੬੨ ਬਿਕਰਮੀ (੧੭੦੫ ਈਸਵੀ) ਦੀ ਚਾਨਣੀ ਰਾਤ ਨੂੰ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਨੂੰ ਛਡਿਆ[1]। ਜੋ ਲਿਖਾਰੀ ੮ ਪੋਹ ਦੀ ਰਾਤ ਨੂੰ ਇਸ ਘਟਨਾ ਨਾਲ ਜੋੜਦੇ ਹਨ, ਉਹ ਗਲਤ ਹੈ। ਗੁਰੂ ਜੀ ਜ਼ਫ਼ਰਨਾਮੇ[2] ਵਿਚ ਲਿਖਦੇ ਹਨ :—

ਚਰਾਗਿ ਜਹਾਂ ਚੂੰ ਸ਼ੁਦ ਬੁਰਕਾਪੋਸ਼
ਸ਼ਹਿ ਸ਼ਬ ਬਰਾਮਦ; ਹਮਾ ਜਲਵਾ ਜੋਸ਼। ੪੨।

ਇਸਦਾ ਅਰਥ ਇਸ ਪ੍ਰਕਾਰ ਹੈ "ਜਦੋਂ ਦੁਨੀਆ ਦੇ ਦੀਵੇ (ਸੂਰਜ) ਨੇ ਮੂੰਹ ਢੱਕ ਲਿਆ ਤਾਂ ਰਾਤ ਦਾ ਰਾਜਾ ਚੰਦਰਮਾ ਪੂਰੀ ਸੱਜ ਧਜ ਨਾਲ ਆਇਆ।" ਹੁਣ ਜੇਕਰ ੮ ਪੋਹ ਦੀ ਰਤ ਮੰਨੀਏ ਤਾਂ ਉਦੋਂ ਹਨੇਰੀ ਰਾਤ ਹੁੰਦੀ ਹੈ ਅਤੇ ਚੰਦਰਮਾ ਦਾ ਚਾਨਣ ਨਹੀਂ ਹੁੰਦਾ ਪਰੰਤੂ ਇਸਦੇ ਉਲਟ ੧੭ ਮਘਰ ਨੂੰ ਚੰਦਰਮਾ ਪੂਰੀ ਜੁਆਨੀ ਤੇ ਹੁੰਦਾ ਹੈ ਅਰਥਾਤ ਮਘਰ ਸੁਦੀ ਤ੍ਰੌਦਸੀ ਨੂੰ ਪ੍ਰਵਿਸ਼ਟਾ ੧੭ ਮਘਰ ਹੀ ਨਿਸਚਿਤ ਹੁੰਦਾ ਹੈ। ਇਸਦੀ ਪ੍ਰੋੜਤਾ ਕੇਸਰ ਸਿੰਘ ਛਿਬਰ[3] ਨੇ "ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ" (ਰਚਨ ਕਾਲ ੧੭੬੯ ਈਸਵੀ) ਵਿਚ ਕੀਤੀ ਹੈ :—

ਮੰਘਰ ਮਹੀਨੇ ਅਸੀਂ ਨਿਸਾ ਕੂਚੁ ਕੀਤਾ।
ਲੋਕ ਅਪਨਾ ਸਭ ਇਕਠਾ ਕਰਿ ਲੀਤਾ।
ਨਿਸਾ ਕਾਲੀ ਰਥ ਮਾਤਾ ਦਾ ਭੁਲ ਗਇਆ।
ਸਹੇੜੀ ਗਿਰਾਉਂ ਰੰਗੜਾਂ ਦਾ
ਤਿਤ ਮਾਰਗ ਪਇਆ। ੫੫੬।

ਅਨੰਦਪੁਰ ਛੱਡਣ ਸਮੇਂ ਮੁਗਲ ਫੌਜ ਨੇ ਸਿੱਖਾਂ ਉਪਰ ਹਮਲਾ ਕਰ ਦਿਤਾ, ਜਿਸ ਕਾਰਨ ਹਫੜਾ ਦਫੜੀ ਮਚ ਗਈ। ਉਸ ਸਮੇਂ ਅਨੇਕ ਸਿੰਘ ਲੜਦੇ ਹੋਏ ਸ਼ਹੀਦ ਹੋ ਗਏ ਪਰੰਤੂ ਸਿੱਖਾਂ ਨੇ ਦੁਸ਼ਮਣ ਦੀ ਫੌਜ ਨੂੰ ਕਾਫੀ ਸਮਾਂ ਰੋਕੀ ਰਖਿਆ। ਅਗੇ ਸਰਸਾ ਨਦੀ ਵਿਚ ਹੜ੍ਹ ਆਇਆ ਹੋਇਆ ਸੀ ਅਤੇ ਉਥੇ ਬੇਸ਼ੁਮਾਰ ਰਚਿਆ ਹੋਇਆ ਸਾਹਿਤ, ਸਰਸਾ ਨਦੀ ਦੇ ਵਹਿਣ ਵਿਚ ਵਹਿ ਗਿਆ। ਭਿਆਨਕ ਰਾਤ ਦੇ ਹਨੇਰੇ ਵਿਚ ਗੁਰ-ਪਰਵਾਰ ਨੇ ਸਰਸਾ ਨਦੀ ਨੂੰ ਪਾਰ ਕੀਤਾ। ਸਾਡੇ ਲਿਖਾਰੀਆਂ ਦਾ ਮਤ ਹੈ ਕਿ ਇਥੇ ਮਾਤਾ ਗੁਜਰੀ ਜੀ, ਦੋਵੇਂ ਛੋਟੇ ਸਾਹਿਬਜ਼ਾਦਿਆਂ ਸਮੇਤ ਗੰਗੂ ਰਸੋਈਏ ਨਾਲ ਉਸਦੇ ਪਿੰਡ ਚਲੇ ਗਏ ਸਨ ਪਰ ਇਹ ਠੀਕ ਨਹੀਂ ਹੈ। ਛੋਟੇ ਸਾਹਿਬਜ਼ਾਦਿਆਂ ਬਾਰੇ ਸਭ ਤੋਂ ਪੁਰਾਤਨ ਲਿਖਤ 'ਕਥਾ ਗੁਰੂ ਜੀ ਕੇ ਸੁਤਨ ਕੀ' ਕ੍ਰਿਤ ਦੁਨਾ ਸਿੰਘ ਹੰਡੂਰੀਆ ਦੀ ਹੈ ਜਿਸ ਦੇ ਵਾਚਣ ਤੋਂ ਪਤਾ ਚਲਦਾ ਹੈ ਕਿ ਦੁਨਾ ਸਿੰਘ ਹੰਡੂਰੀਆ

ਉਸ ਭਿਆਨਕ ਸਮੇਂ ਸਾਹਿਬਜ਼ਾਦਿਆਂ ਦੇ ਨਾਲ ਸੀ, ਜਿਵੇਂ ਕਿ[4] :—

ਗੀਆ ਮਾਲਤੀ

ਸ੍ਰੀ ਫਤਹਿ ਸਿੰਘ ਜੋਰਾਵਰ ਸਿੰਘ ਬਹੁਰ ਮਾਤ ਜੀ ਭਨੰ
ਦੂਨਾ ਸਿੰਘ ਤਖਾਣ ਸਿਖ ਹੰਡੂਰ ਬਾਸੀ ਤਾ ਗਨੰ
ਸਭ ਏਕ ਦਾਸੀ-ਪੰਚ ਥੇ, ਚਮਕੌਰ ਤੇ ਯਹ ਦ੍ਵੈ ਹਟੇ
ਦੂਨਾ ਸਿੰਘ ਜੋ ਏਕ ਦਾਸੀ, ਤਿਸੀ ਭਾਜੜ ਮੈ ਸਟੈ । ੨ ।

ਦਸਮ ਪਾਤਸ਼ਾਹ ਜੀ ਲੜਦੇ ਭਿੜਦੇ ਚਮਕੌਰ ਸਾਹਿਬ ਜਾ ਪਹੁੰਚੇ ਅਤੇ ਫਿਰ ਇਹ ਪੰਜੇ (ਦੋਵੇਂ ਛੋਟੇ ਸਾਹਿਬਜ਼ਾਦੇ, ਮਾਤਾ ਗੁਜਰੀ ਜੀ, ਦੂਨਾ ਸਿੰਘ ਹੰਡੂਰੀਆ ਅਤੇ ਇਕ ਦਾਸੀ) ਰਾਤ ਦੇ ਹਨੇਰੇ ਵਿਚ ਠੋਕਰਾਂ ਖਾਂਦੇ ਚਮਕੌਰ ਸਾਹਿਬ ਪਹੁੰਚੇ, ਅਤੇ ਕੁੰਮੇ ਮਾਸ਼ਕੀ ਦੇ ਘਰ ਠਹਿਰੇ । ਲਛਮੀ ਨਾਮ ਦੀ ਬ੍ਰਾਹਮਣੀ ਉਹਨਾਂ ਨੂੰ ਭੋਜਨ ਛਕਾਉਂਦੀ ਰਹੀ ਜਿਸਨੂੰ ਮਾਤਾ ਗੁਜਰੀ ਜੀ, ਖੁਸ਼ ਹੋ ਕੇ ਕਈ ਪ੍ਰਕਾਰ ਦੀ ਬਖਸ਼ਸ਼ ਕੀਤੀ, ਜਿਵੇਂ ਕਿ :—

ਚੌਪਈ

ਇਕ ਸੱਕਾ ਹਿਦੂ ਤਹਿ ਆਈ ।
ਤੁਰਕ ਜੋਰ ਤਿਹ ਜਨਮ ਵਟਾਹੀ ।
ਕੁੰਮੇ ਤੇ ਕੀਮਾ ਤਿਹ ਕੀਨਾ ।
ਤਿਸਹੀ ਕੇ ਗ੍ਰਿਹਬਾਸਾ ਲੀਨਾ ।
ਤਹਾਂ ਏਕ ਬ੍ਰਾਹਮਨੀ ਰਹੈ ।
'ਲੱਛਮੀ' ਨਾਮ ਤਾਸ ਜਗ ਕਹੈ ।
ਵਹੁ ਪ੍ਰਸਾਦ ਕ੍ਰਿ ਹਮੈ ਜਿਵਾਵੈ ।
ਤਿਸਕੇ ਗ੍ਰਿਹ ਮੈ ਆਪ ਲਯਾਵੈ । ੫ ।

ਦੋਹਰਾ

ਦੋਇ ਮੋਹਰ ਕੀ ਆਰਸੀ, ਪੰਚ ਚੂੜੀਆਂ ਸਾਥ
ਤਿਸੀ ਬ੍ਰਾਹਮਨੀ ਕੋ ਦਈ,
ਜੋ ਪ੍ਰਸਾਦ ਵਹ ਖ੍ਵਾਤ । ੬ ।

ਇਥੇ ਦਸਮ ਪਾਤਸ਼ਾਹ ਜੀ ਨੇ ਕੁੰਮੇ ਮਾਸ਼ਕੀ ਤੋਂ ਸਾਹਿਬਜ਼ਾਦਿਆਂ ਤੇ ਮਾਤਾ ਜੀ ਬਾਰੇ ਪੁਛ ਪੜਤਾਲ ਕੀਤੀ ਪਰੰਤੂ ਇਸ ਤੋਂ ਪਹਿਲਾਂ ਉਥੇ ਪਿੰਡ ਸਹੇੜੀ ਦੇ ਮਸੰਦ ਦਰਬਾਰੀ ਅਤੇ ਧੂਮਾਂ, ਦੋਵੇਂ ਸਾਹਿਬਜ਼ਾਦਿਆਂ ਅਤੇ ਮਾਤਾ ਜੀ ਨੂੰ ਆਪਣੇ ਨਾਲ ਲੈ ਗਏ ਸਨ । ਬਾਅਦ ਵਿਚ ਉਹ ਦੋਵੇਂ ਮਾਤਾ ਜੀ ਕੋਲ ਖਚਰ ਉਪਰ ਲਦਿਆ ਕੀਮਤੀ ਸਾਮਾਨ ਤੇ ਧੰਨ ਦੇਖਕੇ ਬੇਈਮਾਨ ਹੋ ਗਏ । ਉਹਨਾਂ ਨੇ ਧੰਨ ਪ੍ਰਾਪਤ ਕਰਨ ਲਈ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਸੂਬਾ ਸਰਹੰਦ ਕੋਲ ਪਕੜਾ ਦਿਤਾ ਜਿਵੇਂ ਕਿ ਦੂਨਾ ਸਿੰਘ ਦੀ ਲਿਖਤ ਤੋਂ ਪਤਾ ਲਗ ਜਾਂਦਾ ਹੈ :—

ਚੌਪਈ

ਅਬੈ ਇਕ ਕਥਾ ਅਵਰ ਜਨਾਊ,
ਜੋ ਜੋ ਬੀਤੀ ਸਭੈ ਸੁਨਾਊਂ ।
ਦੋਇ ਮਸੰਦ ਸਹੇੜੀ ਰਹੈਂ,
ਇਕ ਦਰਬਾਰੀ, ਧੂਮਾ ਕਹੈਂ । ੮ ।

ਸੋਰਠਾ

ਤਿਨੈ ਸੁਨੀ ਯਹ ਬਾਇ, ਤਹਾਂ ਖੇਡ ਐਸੇ ਭਯੋ
ਆਹਿ ਤਿਤਹੀ ਧਾਇ, ਜੋ ਕਿਤ ਹੂੰ ਕੋਊ ਪਾਈਐ । ੯ ।

ਇਸਦੀ ਪੁਸ਼ਟੀ ਪੁਸਤਕ 'ਗੁਰ ਕੀ ਸਾਖੀਆਂ' (ਰਚਨਕਾਲ ੧੭੯੦ ਈਸਵੀ) ਕ੍ਰਿਤ ਸਰੂਪ ਸਿੰਘ ਕੌਸ਼ਿਕ ਭੱਟ ਤੋਂ ਵੀ ਭਲੀ ਭਾਂਤ ਹੋ ਜਾਂਦੀ ਹੈ :—

"ਸਤਿਗੁਰਾਂ ਚੌਧਰੀ ਬੁਧੀ ਚੰਦ ਸੇ ਕਹਿ ਕੇ ਕੁਮੇ ਮਾਸ਼ਕੀ ਕੋ ਬੁਲਾਇ ਭੇਜਾ । ਪੂਛਾ, 'ਭਾਈ ! ਤੇਰੇ ਗ੍ਰਹਿ ਮੇਂ ਮਾਤਾ ਗੁਜਰੀ ਜੀ ਤੇ ਉਨ ਕੇ ਗੈਲ ਦੋ ਸਾਹਿਬਜ਼ਾਦੇ ਛੋਟੇ ਆਏ ਥੇ, ਅਬ ਕਹਾਂ ਹੈ ?' ਉਸ ਹਾਥ ਬਾਂਧ ਬੇਨਤੀ ਕੀ, ਜੀ ਗਰੀਬ ਨਿਵਾਜ ! ਉਹ ਆਜ ਫਜ਼ਰੇ ਜਹਾਂ ਸੇ ਚੌਤੇਂ ਗਏ ਕੀ ਤਰਫ ਚਲੇ ਗਏਂ ਹੈਂ । ਉਨ ਕੀ ਗੈਲ ਸਹੇੜੀ ਗਾਮ ਕੇ ਦੋ ਹਜ਼ੂਰੀ ਮਸੰਦ ਹੈਂ, ਜਿਨ੍ਹਾਂ ਅਪਣਾ ਨਾਮ ਧੂਮਾਂ ਤੇ ਦਰਬਾਰੀ ਬਤਾਇਆ ਸੀ ।"

ਇਸਦੀ ਗਵਾਹੀ "ਮਹਿਮਾ ਪ੍ਰਕਾਸ਼"[5] (ਰਚਨ ਕਾਲ ੧੭੮੪ ਈਸਵੀ) ਕ੍ਰਿਤ ਸਰੂਪ ਦਾਸ ਭੱਲਾ ਤੋਂ ਵੀ ਹੋ ਜਾਂਦੀ ਹੈ । ਚਾਹੇ ਇਸ ਦੇ ਵਰਣਨ ਕਰਨ ਵਿਚ ਕੁਝ ਅੰਤਰਾ ਹੈ ਪਰ ਗੰਗੂ ਰਸੋਈਏ ਦੀ ਇਸ ਘਟਨਾ ਵਿਚ ਸ਼ਮੂਲੀਅਤ ਤੋਂ ਉਹ ਵੀ ਇਨਕਾਰੀ ਹੈ, ਜਿਵੇਂ ਕਿ :—

"...ਦੋਨੋਂ ਸਾਹਿਬਾ ਕਾ ਨਾਮ ਸ੍ਰੀ ਬਾਬਾ ਜੁਝਾਰ ਸਿੰਘ ਜੀ ਵ ਬਾਬਾ ਜ਼ੋਰਾਵਰ ਸਿੰਘ ਜੀ ਜਿਨ ਕੀ ਕਥਾ ਸ੍ਰੀ ਬਚਿਤਰ ਨਾਟਕ ਜੀ ਮੇ ਸ੍ਰੀ ਮੁਖ ਬਰਨਨ ਕੀਆ ਹੈ । ਇਹ ਕਾਰਨ ਤੋਂ ਪਹਿਲੇ ਹੂਆ ਥਾ । ਦੋਨੋਂ ਸਾਹਿਬਜ਼ਾਦੇ ਜੋ ਪੀਛੇ ਰਹੇ ਥੇ ਉਨ ਕੋ ਆਗਿਆ ਭਈ ਜੋ ਚਲੋ । ਵ ਹਜਾਰਾ ਸਿੰਘ ਕੋ ਆਗਿਆ ਦੀਆ ਜੋ ਤੁਸੀਂ ਇਨਕੇ ਨਾਲ ਜਾਉ । ਅਨੰਦਪੁਰ ਜੀ ਸੇ ਕੂਚ ਕਰਕੇ ਜਦ ਤੀਨ ਚਾਰ ਕੋਸ ਗਏ । ਤਦ ਰਾਜੇ ਵ ਫਉਜਾਂ ਪਾਤਸ਼ਾਹੀ ਜਿਨਾਂ ਨਰਗਾ ਕੀਆ ਥਾ ਉਹ ਸਭ ਆਇ ਪੜੇ ਮਾਲ ਅਸਬਾਬ ਸਭ ਲੀਆ । ਅਰ ਸਾਹਿਬਜ਼ਾਦਿਆਂ ਕੋ ਮਹਲਾ ਕੋ ਨਹੀਂ ਪਾਇਆ । ਤਦ ਤਲਾਇਸ ਲਗੇ ਕਰਨੇ ਸਾਹਿਬਜ਼ਾਦੇ ਵ ਮਹਲ ਸਭ ਜਾਇ ਕੇ ਉਸ ਗਾਉਂ ਕਾ ਨਾਉ ਆਗੇ, ਕਛੁ ਅਉਰ ਥਾ ਜਬ ਸੇ ਕਾਰਨ ਹੂਆ ਤਦ ਸੇ ਬੁਰਾ ਪਿੰਡੁ ਕਹਤੇ ਹੈ ਉਹਾ ਜਾਇ ਕੇ ਉਤਰੇ । ਉਹਾ ਜੋ ਰੰਗੜ ਰਹਤੇ ਉਨੇਂ ਨੇ ਜਾਇ ਪਾਤਿਸ਼ਾਹੀ ਲੋਕਾ ਕੇ ਖਬਰ ਕਰ ਦੀਆ ।"

ਗੰਗੂ ਬ੍ਰਾਹਮਣ ਰਸੋਈਏ ਦੀ ਕਿਸੇ ਵੀ ਪੁਰਾਤਨ ਗ੍ਰੰਥ ਤੋਂ ਪੁਸ਼ਟੀ ਨਹੀਂ ਹੁੰਦੀ ਹੈ । 'ਗੁਰ ਬਿਲਾਸ ਪਾਤ-

ਸ਼ਾਹੀ ੧੦' ਕ੍ਰਿਤ ਸੁਖਾ ਸਿੰਘ (ਰਚਨ ਕਾਲ (੧੭੯੭ ਈਸਵੀ) ਵਿਚ ਇਕ ਮਸੰਦ ਬਾਰੇ ਜ਼ਿਕਰ ਆਉਂਦਾ ਹੈ ਜੋ ਸਾਹਿਬਜ਼ਾਦਿਆਂ ਬਾਰੇ ਸਰਹੰਦ ਵਿਖੇ ਖਬਰ ਕਰਦਾ ਹੈ, ਜਿਵੇਂ ਕਿ :—[6]

ਫਤੇ ਮਿਰਗਿੰਦ ਜੁਝਾਰ ਮ੍ਰਿਗੀਸਾ ।
ਯੌ ਕੌਤਕ ਕੀਨੋ ਜਗਦੀਸਾ ।
ਹੁਤੋ ਮਸੰਦ ਨੀਚ ਇਕ ਪਾਪੀ ।
ਬਿਪ ਬੰਸ ਚੰਡਾਰ ਸੁਖਾਪੀ । ੨੩੯ ।
ਰੋਪਰ ਤੇ ਵਹੁ ਰਾਹ ਭੁਲਾਈ ।
ਨਿਜਪੁਰ ਕੋ ਲੈ ਗਯੋ ਕਸਾਈ ।
ਸਾਹਿਬਜਾਦੇ ਦੋਊ ਕੁਮਾਰ ।
ਤੀਜੇ ਦਾਦੀ ਸਾਥ ਨਿਹਾਰ । ੨੫੦ ।
ਏਕ ਆਧ ਅਨ ਖਿਜਮਤਦਾਰ ।
ਖਚਰ ਧਨ ਘੋਰੇ ਜੁਗ ਚਾਰ ।
ਪਲਕ ਹਜੂਰ ਸੁ ਰਹੇ ਪਿਛਾਰੀ ।
ਫਰਕ ਪਯੋ ਰਜਨੀ ਮਧਕਾਰੀ । ੧੫੧ ।
ਬਿਪ ਕਹੀ ਮਿਲਤੇ ਹੈ ਅਬੀ ।
ਏ ਆਗੇ ਜਾਵਤ ਹੈ ਸਬੀ ।
ਯੈ ਕਹ ਕਰ ਦੋਖੀ ਲੈ ਧਾਯੋ ।
ਆਪਨ ਗ੍ਰਾਮ ਨੀਚ ਲੈ ਆਯੋ । ੨੪੨ ।
ਖਚਰ ਮਾਯਾ ਨਿਰਖ ਗਵਾਰ ।
ਬੂਢੋ ਪਾਪੀ ਲੋਭ ਮਝਾਰ ।
ਏਸ ਬਿਚਾਰ ਗਾਂਵ ਲੈ ਆਯੋ ।
ਮਾਤਾ ਜੀ ਯਹ ਭੇਦ ਨ ਪਾਯੋ । ੨੪੩ ।

ਇਸ ਤੋਂ ਅਗੇ ਉਹ ਹੀ ਸਾਖੀ ਚਲਦੀ ਹੈ ਕਿ ਰਾਤ ਸਮੇਂ ਧੰਨ ਵਾਲੀ ਖੁਰਜੀ ਮਸੰਦ ਨੇ ਲੁਕਾ ਲਈ ਅਤੇ ਫਿਰ ਮੁਖਬਰੀ ਕਰਕੇ ਸਾਹਿਬਜਾਦਿਆਂ ਨੂੰ ਪਕੜਾ ਦਿਤਾ । ਇਸ ਪ੍ਰਥਾਇ ਮਹਾਂਕਵਿ ਸੰਤੋਖ ਸਿੰਘ ਜੀ ਦੇ ਵਿਚਾਰ "ਸੂਰਜ ਪ੍ਰਕਾਸ"[7] ਗ੍ਰੰਥ ਵਿਚ ਵਾਚਣ ਯੋਗ ਹਨ :—

ਸਿਯੰਦਨ ਮਹਿ ਮਾਤਾ ਹੁਤੀ ਦਵੈ ਸਾਹਿਬਜਾਦੇ ।
ਇਕ ਖਚਰਾਇ ਕਦਾ ਸਤਹਿ ਦੀਨਾਰਨ ਲਾਦੇ ।
ਉਤਰ ਤਿਸਕੇ ਸਦਨ ਮਹਿ ਸਭ ਵਸਤ ਉਤਾਰੀ ।
ਗ੍ਰਾਮ ਨਾਮ ਖੇੜੀ ਹੁਤੋ ਦਿਜ ਅਧਮ ਕੁਚਾਰੀ ।
ਕੁਛਕ ਮਸੰਦੀ ਭੀ ਕਰੀ ਇਸ ਹੇਤ ਚਿਨਾਰੀ ।
ਮਧਰ ਬਾਕ ਕਹਿ ਲੇ ਗਯੋ ਧਨ ਸੰਗ ਨਿਹਾਰੀ ।
ਖਚਰ ਪਰ ਖੁਰਜੀ ਤਕੀ ਦੀਨਾਰਨ ਕੇਰੀ ।
ਬਿਸਰਾਮੇ ਬਹੁਤ ਥਕ ਤਿਭੇ ਚਲ ਬਾਟ ਬਡੇਰੀ ॥ ੧੬ ॥

ਇਹ ਕੁਝ ਕੁ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਤੇ ਇਤਿਹਾਸ ਬਾਰੇ ਮੁਢਲੇ ਤੇ ਅਤਿ ਨੇੜੇ ਦੇ ਗਰੰਥਾਂ ਦੇ ਹਵਾਲੇ ਦਿਤੇ ਹਨ ਜਿਹਨਾਂ ਵਿਚ ਗੰਗੂ ਬ੍ਰਾਹਮਣ ਦਾ ਨਾਮ ਕਿਤੇ ਵੀ ਨਹੀਂ ਆਉਂਦਾ । ਸੋ ਗੰਗੂ ਬ੍ਰਾਹਮਣ ਦਾ ਨਾਮ ਕਿਸੇ ਸਿਖਾਂ ਦੇ ਦੋਖੀ ਨੇ ਪ੍ਰਚਲਤ ਕਰ ਦਿਤਾ ਜੋ ਬਾਅਦ ਵਿਚ ਇੰਨਾ ਪ੍ਰਚਲਤ ਹੋਇਆ ਕਿ ਹਰ ਕੋਈ ਲਿਖਾਰੀ ਉਸ ਨੂੰ ਇਤਿਹਾਸਕ ਪਾਤਰ ਮੰਨਣ ਲਗ ਪਿਆ ਹੈ ।

**ਛੋਟੇ ਸਾਹਿਬਜ਼ਾਦੇ ਸ਼ਹੀਦ ਕਿਵੇਂ ਹੋਏ :—**

ਇਸ ਅਦੁਤੀ ਘਟਨਾ ਬਾਰੇ ਵੀ ਪੁਰਾਤਨ ਇਤਿਹਾਸਕ ਗਰੰਥਾਂ ਅਤੇ ਸਾਡੇ ਅਜੋਕੇ ਲਿਖਾਰੀਆਂ ਦੀਆਂ ਲਿਖਤਾਂ ਵਿਚ ਜ਼ਿਮੀ ਅਸਮਾਨ ਦਾ ਅੰਤਰ ਹੈ । ਸਾਡੇ ਅਜੋਕੇ ਲਿਖਾਰੀ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਨਣ ਕਰਕੇ ਸ਼ਹੀਦ ਹੋਣਾ ਲਿਖਦੇ ਹਨ ਪਰੰਤੂ ਪੁਰਾਤਨ ਗਰੰਥਾਂ ਵਿਚ ਸਾਹਿਬਜ਼ਾਦਿਆਂ ਨੂੰ ਜਲਾਦਾਂ ਦੁਆਰਾ ਸ਼ਹੀਦ ਹੋਣਾ ਲਿਖਿਆ ਜਿਹਨਾਂ ਬਾਰੇ ਮੈਂ ਕਰਮਵਾਰ ਇਥੇ ਜ਼ਿਕਰ ਕਰਾਂਗਾ ।

ਮਸੰਦਾਂ ਨੇ ਜੋ ਸਾਹਿਬਜ਼ਾਦਿਆਂ ਨੂੰ ਵਰਗਲਾਕੇ ਸਹੇੜੀ ਪਿੰਡ ਲੈ ਆਏ ਸਨ, ਉਹ ਮਾਤਾ ਗੁਜਰੀ ਜੀ ਕੋਲ ਆਪਾਰ ਧੰਨ ਵੇਖਕੇ ਲੋਭੀ ਹੋ ਗਏ ਤੇ ਰਾਤ ਸਮੇਂ ਖੁਰਜੀ ਲੁਕੋ ਲਈ, ਫਿਰ ਮੋਰਿੰਡੇ ਇਤਲਾਹ ਦੇ ਕੇ ਸਾਹਿਬਜ਼ਾਦਿਆਂ ਨੂੰ ਪਕੜਾ ਦਿਤਾ । ਮੋਰਿੰਡੇ ਤੋਂ ਸਾਹਿਬਜ਼ਾਦਿਆਂ ਤੇ ਮਾਤਾ ਜੀ ਨੂੰ ਸਰਹੰਦ ਲਿਆਂਦਾ ਗਿਆ । ਸਾਹਿਬਜ਼ਾਦਿਆਂ ਨੂੰ ਨਵਾਬ ਵਜ਼ੀਰ ਖਾਨ ਨੇ ਕਈ ਤਰ੍ਹਾਂ ਦੇ ਲਾਲਚ ਅਤੇ ਤਸੀਹੇ ਦਿਤੇ ਪਰ ਉਹ ਆਪਣੇ ਧਰਮ ਤੇ ਕਾਇਮ ਰਹੇ । ਅਖੀਰ ਨਵਾਬ ਵਜ਼ੀਰ ਖਾਨ ਦੇ ਹੁਕਮ ਨਾਲ ਜਲਾਦਾਂ ਨੇ ਕਟਾਰ ਨਾਲ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰ ਦਿਤਾ । ਦੁਨਾ ਸਿੰਘ ਹੰਡੂਰੀਆ ਆਪਣੀ ਲਿਖਤ "ਕਥਾ ਗੁਰੂ ਜੀ ਕੇ ਸੁਤਨ ਕੀ" ਵਿਚ ਲਿਖਦਾ ਹੈ :—[8]

ਦੋਹਰਾ

ਗੋਬਿੰਦ ਸਿੰਘ ਕੇ ਪੁਤ ਹਮ,
ਦਾਦੀ ਗੁਜਰੀ ਪਾਹਿ
ਫਤਿਹ ਸਿੰਘ ਜੋਰਾਵਰ ਸਿੰਘ,
ਨਾਮ ਹਮਾਰੇ ਆਹਿ । ੯੨ ।
ਤਿਨੈ ਕਹਯੋ ਅਬ ਡਰਉ ਜਿਨ,
ਕਿਸੇ ਨ ਮਾਰਨ ਦੇਉਂ
ਮੁਖ ਤ੍ਰਿਣ ਮਸਤਕ ਟੇਕਯੋ,
ਸੀਸ ਉਤਾਰਹਿ ਲੇਹੁ । ੯੩ ।
ਜਬ ਕਟਾਰ ਸੋਂ ਸੀਸ ਉਤਾਰੇ ।
ਚਲਯੋ ਦੂਧ ਤਬ ਦੁਸਟ ਪੁਕਾਰੇ
ਝੂਠਾ ਨੰਦ ਤਬੈ ਆ ਠਾਂਢਉ ।
ਇਨ ਕੀ ਤਲਿ ਮਮਯਾਈ ਕਾਢਹੁ । ੯੪ ।

ਕੇਸਰ ਸਿੰਘ ਛਿਬਰ ਵੀ ਆਪਣੀ ਰਚਨਾ "ਬੰਸਾਵਲੀ-ਨਾਮਾ ਦਸਾਂ ਪਾਤਸ਼ਾਹੀਆਂ ਕਾ" ਵਿਚ ਅਜਿਹੇ ਵਿਚਾਰ ਪ੍ਰਗਟ ਕਰਦਾ ਹੋਇਆ ਲਿਖਦਾ ਹੈ :—

ਅਗੇ ਸੁਨੋ ਮਾਤਾ ਗੁਜਰੀ ਦੋਨੋ ਸਾਹਿਬਜ਼ਾਦੇ
ਸਿਰਹੰਦ ਕੈਦ ਗਏ ਜੋਈ ।। ੫੮੯ ।।
ਨਵਾਬ ਵਜ਼ੀਰ ਖਾਂ ਸੇ ਛਡੱਣੇ ਲਾਏ ।।
ਸੁਚੇ ਪੁਰੀ ਨੇ ਚੁਗਲੀ ਕਰ ਦੋਨੋ ਮਰਿਵਾਏ ।।
ਸਤਿ ਵਾਰੀ ਮੂਹੁ ਫਿਟਕਾਰ ਕੈ
ਨਾਉ ਝੂਠੇ ਦਾ ਲਈਐ ।।
ਫਿਟੇ ਮੂਹ ਸੁਚੇ ਝੂਠੇ ਖਤਰੀ ਦਾ ਕਹੀਏ ।। ੫੯੦ ।।
ਨਉ ਸਾਲ ਅਵਸਥਾ ਜ਼ੋਰਾਵਰ ਸਿੰਘ ਜੀ ਭਏ ।।
ਸਾਢੇ ਸਤਿ ਸਾਲ ਅਵਸਥਾ ਫਤੇ ਸਿੰਘ ਜੀ ਲਏ ।।
ਜੋਰਾਵਰ ਸਿੰਘ ਜੀ ਦੇ ਪ੍ਰਾਨ
ਖੰਡੇ ਨਾਲ ਬੇਗ ਛੁਟ ਗਏ ।।
ਅਧੀ ਘੜੀ ਫਤੇ ਸਿੰਘ ਜੀ ਚਰਨ ਮਾਰਤੇ ਭਏ ।।
ਪੁਰੀ ਝੂਠੇ ਨੇ ਚੁਗਲੀ ਕਰਿ ਕੇ ਮਰਵਾਏ ।।

ਕੇਸਰ ਸਿੰਘ ਛਿਬਰ ਨੇ ਜ਼ੋਰਾਵਰ ਸਿੰਘ ਜੀ ਦੀ ਸ਼ਹਾਦਤ ਖੰਡੇ ਨਾਲ ਹੋਈ ਲਿਖੀ ਹੈ ਅਤੇ ਫਤੇ ਸਿੰਘ ਜੀ ਬਾਰੇ ਲਿਖਿਆ ਹੈ "ਚਰਨ ਮਾਰਦੇ ਭਏ" ਤੋਂ ਪ੍ਰਤਖ ਸਾਬਿਤ ਹੁੰਦਾ ਹੈ ਕਿ ਉਹਨਾਂ ਨੂੰ ਵੀ ਖੰਡੇ ਨਾਲ ਹੀ ਸ਼ਹੀਦ ਕੀਤਾ ਗਿਆ। ਇਸ ਤੋਂ ਅਗੇ ਸਰੂਪ ਦਾਸ ਭਲਾ ਦਾ ਗ੍ਰੰਥ "ਮਹਿਮਾ ਪ੍ਰਕਾਸ" ਦੀ ਲਿਖਤ ਵਾਚਣ ਯੋਗ ਹੈ ਜੋ ਮੇਰੇ ਵਿਚਾਰ ਦੀ ਪ੍ਰੌੜਤਾ ਕਰਦੀ ਹੈ :—

"ਜੋ ਮੈਂ ਅਰਜ਼ ਕੀਆ। ਆਪ ਨੇ ਦੇਖਾ ਇਸ ਬਾਤ ਕੋ ਚਿਤ ਮੇਂ ਦੇਖ ਕੇ ਉਸ ਕੋ ਝੂਠਾ ਨੰਦ ਕਰਨਾ ਦ੍ਰਿੜ੍ਹ ਭਇਆ ਤਦ ਉਸ ਨੇ ਜਲਾਦਾਂ ਕਹੁ ਕਹਾਂ ਇਸ ਤਰ੍ਹਾਂ ਕਰਕੇ ਇਹ ਕਾਰਨ ਹੂਆ। ਉਸੀ ਜਗ੍ਹਾ ਦੋਨੋਂ ਸਾਹਿਬਜਾਦਿਆ ਕਾ ਦੇਹੁਰਾ ਜੀ ਹੈ।"

ਉਪਰੋਕਤ ਲਿਖਤ ਵਿਚ ਵੀ ਕਿਤੇ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣੇ ਜਾਣ ਦਾ ਕੋਈ ਜ਼ਿਕਰ ਨਹੀਂ ਆਉਂਦਾ। ਸੁਖਾ ਸਿੰਘ ਪੁਸਤਕ 'ਗੁਰ ਬਿਲਾਸ ਪਾਤਸ਼ਾਹੀ ੧੦' ਵਿਚ ਇਸ ਇਤਿਹਾਸਕ ਘਟਨਾ ਨੂੰ ਇਸ ਪ੍ਰਕਾਰ ਬਿਆਨ ਕਰਦੇ ਹਨ :—

ਯੋ ਗਤ ਦੇਖ ਪਠਾਨ ਮਲੇਰਪਤੀ
ਤਿਨ ਕੋ ਧਿਧਕਾਰ ਕਰਾਯੋ ।।
ਗਾਰ ਦਈ ਖਤ੍ਰਹ ਕੋ ਜੜ੍ਹ ਨੀਚ
ਕਹਾਂ ਇਹ ਕਾਮ ਕਰਾਯੋ ।।
ਕੋਨ ਬਡੋ ਰਣਜੀਤ ਤੁਮੈ ਜਸ,
ਸ਼ੀਰ ਸੁ ਖੋਰਹਿ ਮਾਰ ਗਵਾਯੋ ।।
ਨਾਗ ਭਯੋ ਅਬ ਹੈ ਤੁਮਰੋ ਬਾਦਸ਼ਾਹ
ਮਨੋ ਅਖ ਅੰਧ ਲਖਾਯੋ ।। ੨੭੨ ।।
ਜੂਝ ਗਏ ਜਬ ਯੋ ਜੁਗ ਬੰਧਵ
ਦੇਖਤ ਲੋਗ ਸਭੋ ਨਰ ਨਾਰੀ ।।
ਸਿਖ ਹੁਤੋ ਤਿਹ ਏਕ ਬਡੋ ਘਰ
ਟੋਡਰ ਮਲ ਸੁ ਖਤ੍ਰਹੁ ਭਾਰੀ ।।
ਸੋ ਸੁਨ ਬਾਤਪਪਾਤ ਧਰਾਪਰ ਆਨ
ਪੁਜਯੋ ਉਹ ਠੋਰ ਮਝਾਰੀ ।।
ਦੇ ਧਨ ਬਿਤ ਘਨੀ ਕਿ ਮਲੇਛ ਛਡਾਇ
ਕਹਯੋ ਗੁਰ ਨੰਦ ਅਵਤਾਰੀ ।। ੨੭੩ ।।

ਚੌਪਈ :

ਕਾ ਨਿਰਖਹਿ ਵਹ ਅਾਂਗ ਸੁਆਈ ।।
ਅਦਭੁਤ ਕਾਮ ਉਨ ਕਰਯੋ ਕਸਾਈ ।।
ਦੋਉ ਸਿਸਨ ਕੇ ਸੀਸ ਉਤਾਰੀ ।।
ਦਏ ਕਾਟ ਉਨ ਅਧਮ ਗਵਾਰੀ ।। ੨੭੪ ।।

ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਪ੍ਰਥਾਇ ਰਤਨ ਸਿੰਘ ਭੰਗੂ ਦੀ ਲਿਖਤ ਪ੍ਰਾਚੀਨ ਪੰਥ ਪ੍ਰਕਾਸ"[10] (ਰਚਨ ਕਾਲ ੧੮੧੨ ਈਸਵੀ) ਵੀ ਵਾਚਣ ਯੋਗ ਹੈ :—

ਯਹ ਸੁਨ ਬਾਲਕ ਨ ਗੁਸੇ ਆਯੋ ।।
ਹਮਰੇ ਪਿਤ ਕੋ ਸਕੈ ਮਰਵਾਯੋ ।।
ਹਮਰੋ ਪਿਤਾ ਬਡ ਰਖਤ ਹਥਯਾਰ ।।
ਮਾਰਨ ਵਾਹੇ ਵਹੁ ਲਏ ਮਾਰ ।। ੨੮ ।।
ਸੁਨਿ ਨਵਾਬ ਯੋ ਸੁਖਨ ਉਚਾਰੇ ।।
ਹੈ ਇਹ ਲਰਕੇ ਜਿਬਹ ਕਰਨੇ ਵਾਰੇ ।।
ਜੇ ਇਹ ਹੋਂਹਿ ਨ ਮੁਸਲਮਾਨ ।।
ਕਰੋ ਜਿਬਹ ਇਨ ਮਾਰੋ ਜਾਨ ।। ੨੧ ।।

ਦੋਹਰਾ

ਇਤਕ ਕਰੀ ਜਬ ਦੁਸਟ ਸੁਨਿ ਤੁਰਕ ਭਏ ਪਰਸਿੰਨ ।।
ਫੜੇ ਘਸੀਟੇ ਹੋਵਤੇ ਆਯੋ ਉਨੈ ਨ ਤਰਸ ਮਨ ।। ੩੦ ।।

ਚੌਪਈ

ਹੁਤੋ ਉਹਾਂ ਥੇ ਛੂਰੋ ਇਕ ਵਾਰ ।।
ਦੇ ਗੋਡੇ ਹੇਠ ਕਰ ਜਿਬਹ ਡਾਰੋ ।
ਤੜਫ ਤੜਫ ਗਈ ਜਿੰਦ ਉਡਾਇ ।।
ਇਮ ਸ਼ੀਰ ਖੋਰ ਦੁਇ ਦਏ ਕਤਲਾਇ ।। ੩੧ ।।

ਮਹਾਂਕਵਿ ਸੰਤੋਖ ਸਿੰਘ ਜੀ ਦਾ ਅਨੂਪਮ ਇਤਿਹਾਸਕ ਕਾਵਿ ਗਰੰਥ "ਗੁਰ ਪ੍ਰਤਾਪ ਸੂਰਜ" ਸਿੱਖ ਇਤਿਹਾਸ ਦੀ ਅਦੁਤੀ ਪੁਸਤਕ ਹੈ ਜਿਸ ਵਿਚ ਪਹਿਲੀ ਵਾਰ ਦਸ ਗੁਰੂ ਸਾਹਿਬਾਨ ਦਾ ਇਤਿਹਾਸ ਵਿਸਥਾਰ ਪੂਰਵਕ ਕਵੀ ਦੁਆਰਾ ਵਰਣਨ ਕੀਤਾ ਗਿਆ। ਇਸ ਗਰੰਥ ਵਿਚ ਵੀ

ਸਾਹਿਬਜ਼ਾਦਿਆਂ ਨੂੰ ਜਲਾਦਾਂ ਦੁਆਰਾ ਸ਼ਹੀਦ ਹੁੰਦੇ ਦਸਿਆ ਹੈ, ਨੀਹਾਂ ਵਿਚ ਚਿਣਨ ਦੀ ਸਜਾ ਨਹੀਂ ਦਿਤੀ ਸੀ :—

ਅਧਮ ਤਬੈ ਤਰਵਾਰ ਚਲਾਈ ॥
ਸਿਰ ਜੁਝਾਰ ਸਿੰਘ ਦਯੋ ਗਿਰਾਈ ॥
ਬਹੁਰ ਦੂਸਰੋ ਵਾਰ ਪ੍ਰਹਾਰਾ ॥
ਫਤੇ ਸਿੰਘ ਕੋ ਸੀਸ ਉਤਾਰਾ । ੧੧ ॥
ਹਾਹਾਕਾਰ ਜਹਾਂ ਕਹਿੰ ਭਯੋ ॥
ਜੈ ਜੈ ਸ਼ਬਦ ਸੁਰਨਿ ਮਹਿ ਭਯੋ ॥
ਧੰਨ ਗੁਰੂ ਸੁਤ ਧੀਰਜ ਧਾਰੀ ॥
ਧਰਮ ਹੇਤ ਸਿਰ ਦੀਯੋ ਉਤਾਰੀ ॥ ੧੨ ॥

ਨਿਰਮਲੇ ਸੰਤ ਪੰਡਤ ਗੁਲਾਬ ਸਿੰਘ ਜੀ (ਲਗ ਭਗ ੧੯੫੫ ਈਸਵੀ) ਰਚਿਤ ਦਸ ਗੁਰੂ ਸਾਹਿਬਾਨ ਬਾਰੇ "ਗੁਰ ਪ੍ਰਣਾਲੀ"[11] ਵਿਚ ਸਾਹਿਬਜ਼ਾਦਿਆਂ ਬਾਰੇ ਇਸ ਪ੍ਰਕਾਰ ਲਿਖਦੇ ਹਨ :—

"ਅਰ ਦੋ ਸਾਹਿਬਜ਼ਾਦੇ ਜੋਰਾਵਰ ਸਿੰਘ ਨਉ ਬਰਖ ਕੀ ਉਮਰ ਮੈ । ਅਰ ਫਤੇ ਸਿੰਘ ਸਾਤ ਬਰਖ ਦੋ ਮਹੀਨੇ ਘਾਟ ਕੀ ਉਮਰ ਮੈ ਸੰਮਤ ੧੭੬੨ ਪੋਹ ਕੀ ਤੀਸਰੀ ਮੰਗਲਵਾਰ ਸਵਾ ਪਹਿਰ ਦਿਨ ਚੜ੍ਹੇ ਮਲੇਛੋਂ ਨੇ ਫਿਟ ਮੂੰਹੀ ਸਿਰਹੰਦ ਬਿਖੈ ਉਦਰ ਚਾਕ ਕਰਕੈ ਸਹੀਦ ਕਰੇ । ਅਰ ਸਰੀਰੋਂ ਕੇ ਸਸਕਾਰ ਸਿਖਾਂ ਨੈ ਪੁਲਾਂ ਪਾਸ ਸਹਰ ਤੇ ਬਾਹਰ ਕਰੇ । ਉਸ ਅਸਥਾਨ ਕਾ ਨਾਮ 'ਜੋਤੀ ਸਰੂਪ' ਹੈ । ਅਰ ਦੇਹਰੇ ਅੰਤਰ ਜਹਾਂ ਸਰੀਰ ਛੁਟੇ ਹੈ, ਉਹਾਂ ਹੈ—ਜਿਸ ਕਉ ਫਤੇਗੜ੍ਹ ਕਹਤੇ ਹੈ ।"

ਮਹੰਤ ਸੁਮੇਰ ਸਿੰਘ, ਪਟਨਾ ਸਾਹਿਬ ਵਾਲੇ ਗ੍ਰੰਥ "ਗੁਰ ਪਦ ਪ੍ਰੇਮ ਪ੍ਰਕਾਸ਼"[12] (ਰਚਨ ਕਾਲ ਸੰਮਤ ੧੯੨੩ ਬਿ:, ੧੮੬੬ ਈਸਵੀ) ਵਿਚ ਸਾਹਿਬਜ਼ਾਦਿਆਂ ਦੀ ਸ਼ਹਾਦਤ ਬਾਰੇ ਇਸ ਪ੍ਰਕਾਰ ਲਿਖਦੇ ਹਨ :—

ਤਬ ਬਜੀਦ ਖਾਂ ਆਗਿਆ ਦਈ ॥
ਕਾਟਹੁ ਸੀਸ ਦੇਰ ਨਹਿੰ ਕਈ ॥
ਪੁਨ ਮਲੇਰੀਅਹਿ ਬਹੁ ਸਮਝਾਯੋ ॥
ਸ਼ੀਰ ਖੋਰ ਕਰ ਪਾਪ ਸੁਝਾਯੋ ॥
ਬੋਲ ਚਾਲ ਮਹਿ ਸੁਜ ਨਾਲ ॥
ਯਹ ਕੁਲ ਰੀਤ ਜੁ ਸੁਨਤ ਸਬਾਬ ॥

......

ਗਿਲਜਨ ਕਿਓ ਅਧਰਮ ਅਪਾਰਾ ॥
ਦਯਾਂ ਸੀਸ ਬਾਲਕਨ ਉਤਾਰਾ ॥
ਤੁਰਕਨ ਸੀਸ ਭਾਰ ਯਹ ਭਾਰਾ ॥
ਜੋ ਹੈ ਕਿਓ ਹੂੰ ਨਾਹਿੰ ਉਤਾਰਾ ॥[13]

ਨਿਰਮਲੇ ਵਿਦਵਾਨ ਸੰਤ ਗਿਆਨੀ ਗਿਆਨ ਸਿੰਘ ਜੀ 'ਸ੍ਰੀ ਗੁਰ ਪੰਥ ਪ੍ਰਕਾਸ਼' (ਰਚਨ ਕਾਲ ੧੯੨੪ ਬਿਕਰਮੀ ੧੮੬੭ ਈਸਵੀ) ਵਿਚ ਸਾਹਿਬਜ਼ਾਦਿਆਂ ਦੀ ਸ਼ਹਾਦਤ ਬਾਰੇ ਇਸ ਪ੍ਰਕਾਰ ਵਿਚਾਰ ਪ੍ਰਗਟ ਕਰਦੇ ਹਨ :—

ਸੁਨਿ ਨਾਜਮ ਜੀ ਹਮਰੀ ਬਾਤੈਂ ॥
ਕਹੋ ਨੀਤਿ ਕੀ ਰੀਤ ਵਖਯਾਤੈਂ ॥
ਸਰਪ ਸੁਤਨ ਕੋ ਸਭੀ ਬਿਚਾਰੈਂ ॥
ਤਿਨਕਾ ਕਹਾਂ ਵਿਗਾਰ ਨਿਹਾਰੈਂ ॥
ਤੈਸੇ ਜੋ ਸਤਰੂ ਕਾ ਬੇਟਾ ॥
ਚਹੀਏ ਛੋਟਾ ਬੜਾ ਸਮੇਟਾ ॥
ਪਨ ਯਹਿ ਉਸੀ ਸਰਪ ਕੇ ਬੇਟੇ ॥
ਹੈ ਜਿਨ ਲਾਖੋਂ ਤੁਰਕ ਸਮੇਟੇ ॥ ੬੯ ॥
ਦੋਸ਼ ਅਦੋਸ਼ ਨ ਜਰਾ ਵਿਚਾਰੋ ॥
ਕਤਲ ਕਰਵੋ ਬਿਨਾ ਅਵਾਰੋ ॥
ਮਾਨ ਬਜੀਦੇ ਕਹਯੋ ਜਲਾਦਨ ॥
ਮਾਰੋ ਗਰਦਨ ਇਕ ਗੁਰ-ਜਾਦਨ ॥ ੭੦ ॥
ਸਯਦ ਹੁਤੇ ਸਮਾਣੇ ਕੇਰੇ ॥
ਗਹੇ ਕਤਲ ਹਿਤ ਉਨ ਬਿਨ ਦੇਰੇ ॥
ਤਬ ਗੁਰ ਸੁਤ ਨਿਜ ਸ਼ਕਤੀ ਸੰਗੈ ॥
ਗਏ ਤਿਆਗ ਤ੍ਰਿਣ ਜਯੋਂ ਨਿਜ ਅੰਗੈ ॥ ੭੧ ॥
ਸੁਮਨ ਮਾਲ ਰਾਜ ਗਰ ਤੇ ਜੈਸੇ ॥
ਗਿਰਤ ਤਜੇ ਤਨ ਤਿਨਹੂ ਜੈਸੇ ॥
ਪੇਖ ਜਲਾਦ ਰਹੇ ਹੈਰਾਨੇ ॥
ਫਿਰ ਤਿਨ ਕਰੀ ਆਪਨੀ ਬਾਨੈ ॥ ੭੨ ॥
ਲੋਥਨ ਕੀ ਗਰਦਨ ਕੇ ਵੀਚੈ ॥
ਫੇਰੇ ਛੁਰੇ ਤਿਨੋ ਤਬ ਨੀਚੈ ॥
ਕਰੇ ਕਤਲ ਦਿਖਰਾਵਨ ਹੇਤੈਂ ॥
ਯਹ ਸਬਹਨ ਡਬ ਲਖਯੋ ਨ ਭੇਤੈ ॥ ੭੩ ॥

ਇਹ ਕੁਝ ਕੁ ਅਤਿ ਪ੍ਰਾਚੀਨ ਇਤਿਹਾਸਕ ਗ੍ਰੰਥਾਂ 'ਚੋਂ ਸਾਹਿਬਜ਼ਾਦਿਆਂ ਦੀ ਸ਼ਹੀਦੀ ਬਾਰੇ ਹਵਾਲੇ ਦਿਤੇ ਗਏ ਹਨ । ਇਹਨਾਂ ਤੋਂ ਬਿਨਾਂ ਹੋਰ ਵੀ ਅਨੇਕ ਪੁਸਤਕਾਂ ਦੇ ਹਵਾਲੇ ਝਿਕਠੇ ਕੀਤੇ ਜਾ ਸਕਦੇ ਹਨ ।

**ਸਿੱਟਾ :—**

ਉਪਰੋਕਤ ਇਤਿਹਾਸਕ ਗਰੰਥਾਂ ਦੇ ਹਵਾਲਿਆਂ ਦੇ ਆਧਾਰ ਤੇ ਅਸੀਂ ਕਹਿ ਸਕਦੇ ਹਾਂ ਕਿ ਜਦੋਂ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਛਡਿਆ ਤਾਂ ਛੋਟੇ ਸਹਿਬਜਾਦੇ ਸਰਸਾ ਨਦੀ ਦੇ ਕੰਢੇ ਗੁਰੂ ਜੀ ਤੋਂ ਵਿਛੜੇ ਨਹੀਂ, ਸਗੋਂ ਉਹ ਅਤੇ ਮਾਤਾ ਗੁਜਰੀ ਜੀ ਕੁਝ ਸੇਵਕਾਂ (ਦੁਨਾ ਸਿੰਘ ਹੰਡੂਰੀਆ ਅਤੇ ਉਸਦੀ ਪਤਨੀ ਸੁਭਿਖੀ) ਨਾਲ ਗੁਰੂ ਜੀ ਸਮੇਤ ਚਮਕੌਰ ਸਾਹਿਬ ਪਹੁੰਚੇ ਸਨ ।

ਗੁਰੂ ਜੀ ਤਾਂ ਉਥੋਂ ਦੇ ਚੌਧਰੀ ਦੀ ਹਵੇਲੀ ਵਿਚ ਚਲੇ ਗਏ ਪਰ ਮਾਤਾ ਗੁਜਰੀ ਜੀ ਅਤੇ ਛੋਟੇ ਦੋਵੇਂ ਸਾਹਿਬਜ਼ਾਦੇ ਕੁੰਮੇ ਮਾਸ਼ਕੀ ਦੇ ਘਰ ਚਲੇ ਗਏ । ਉਥੇ ਉਹਨਾਂ ਨੂੰ ਪਿੰਡ ਸਹੇੜੀ ਦੇ ਮਸੰਦ ਮਿਲੇ ਜੋ ਮਾਤਾ ਜੀ ਤੇ ਸਾਹਿਬਜਾਦਿਆਂ ਨੂੰ ਆਪਣੇ ਘਰ ਲੈ ਗਏ । ਇਸ ਪ੍ਰਕਾਰ ਗੰਗੂ ਬ੍ਰਾਹਮਣ ਦਾ ਇਤਿਹਾਸਕ ਰੋਲ ਸ਼ਕੀ ਬਣ ਜਾਂਦਾ ਹੈ । ਮੇਰੇ ਖਿਆਲ ਅਨੁਸਾਰ ਗੰਗੂ ਬ੍ਰਾਹਮਣ ਦਾ ਸਾਹਿਬਜ਼ਾਦਿਆਂ ਨਾਲ ਕੋਈ ਵੀ ਕਦੇ ਸੰਬੰਧ ਨਹੀਂ ਰਿਹਾ ਅਤੇ ਗੰਗੂ ਬ੍ਰਾਹਮਣ ਇਤਿਹਾਸਕ ਵਿਅਕਤੀ ਨਹੀਂ ਹੈ, ਸਗੋਂ ਇਹ ਅਜੋਕੇ ਲਿਖਾਰੀਆਂ ਦਾ ਕਲਪਤ ਪਾਤਰ ਹੈ ।

ਮਸੰਦਾਂ ਨੇ ਸਾਹਿਬਜ਼ਾਦਿਆਂ ਨੂੰ ਸੂਬਾ ਸਰਹੰਦ ਕੋਲ ਪਕੜਾ ਦਿਤਾ, ਜਿਸ ਨੇ ਸਾਹਿਬਜਾਦਿਆਂ ਨੂੰ ਕਈ ਲਾਲਚ ਤੇ ਡਰਾਵੇ ਦਿਤੇ ਪਰੰਤੂ ਉਹ ਦੀਨ ਇਸਲਾਮ ਕਬੂਲਣ ਲਈ ਤਿਆਰ ਨਾ ਹੋਏ । ਫਿਰ ਵਜੀਰ ਖਾਨ ਸੂਬੇ ਨੇ ਜਲਾਦਾਂ ਨੂੰ ਹੁਕਮ ਦੇਕੇ ਕਟਾਰਾਂ ਨਾਲ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਵਾ ਦਿਤਾ । ਉਪਰੋਕਤ ਹਵਾਲਿਆਂ ਤੋਂ ਸਾਬਤ ਹੋ ਜਾਂਦਾ ਹੈ ਕਿ ਸਾਹਿਬਜਾਦੇ ਨੀਹਾਂ ਵਿਚ ਚਿਣਕੇ ਸ਼ਹੀਦ ਨਹੀਂ ਕੀਤੇ ਸਗੋਂ ਉਹ ਕਟਾਰ ਅਥਵਾ ਤਲਵਾਰ ਆਦਿਕ ਨਾਲ ਸ਼ਹੀਦ ਕੀਤੇ ਗਏ । ਮੇਰੀ ਖੋਜੀਆਂ ਤੇ ਵਿਦਵਾਨ ਪਾਠਕਾਂ ਨੂੰ ਬੇਨਤੀ ਹੈ ਉਹ ਇਹਨਾਂ ਤੱਥਾਂ ਦੀ ਹੋਰ ਖੋਜ ਕਰਨ ।

## ਫੁਟ ਨੋਟ ਤੇ ਟਿੱਪਣੀਆਂ

੧. ਪ੍ਰੋ: ਪਿਆਰਾ ਸਿੰਘ ਪਦਮ : ਚਾਰ ਸਾਹਿਬਜ਼ਾਦੇ, ਪੰਨਾ ੧੫

੨. ਪ੍ਰੋ: ਪਿਆਰਾ ਸਿੰਘ ਪਦਮ : ਜ਼ਫ਼ਰਨਾਮਾ, ਪੰਨਾ ੬੨, ਕਲਮ ਮੰਦਰ ਲੋਇਰ ਮਾਲ, ਪਟਿਆਲਾ, ੧੯੮੯.

੩. ਕੇਸਰ ਸਿੰਘ ਛਿਬਰ : ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ, ਪਰਖ, ਛੇਮਾਹੀ ਰਿਸਾਲਾ, ਪੰਨਾ ੧੫੦, ਪੰਜਾਬ ਯੂਨੀਵਰਸਿਟੀ ਚੰਡੀਗੜ੍ਹ, ੧੯੭੨.

੪. ਪ੍ਰੋ: ਪਿਆਰਾ ਸਿੰਘ ਪਦਮ : ਚਾਰ ਸਾਹਿਬਜ਼ਾਦੇ, ਪੰਨਾ ੨੨

੫. ਗੋਬਿੰਦ ਸਿੰਘ ਲਾਂਬਾ, ਖਜ਼ਾਨ ਸਿੰਘ : ਮਹਿਮਾ ਪ੍ਰਕਾਸ਼ ਕ੍ਰਿਤ ਸਰੂਪ ਦਾਸ ਭੱਲਾ, ਪੰਨਾ ੮੭੬-੮੭੭, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੧੯੭੧.

੬. ਸੁੱਖਾ ਸਿੰਘ : ਗੁਰਬਿਲਾਸ ਪਾਤਸ਼ਾਹੀ ੧੦, ਪੰਨਾ ੪੪੬, ਰਚਨ ਕਾਲ ੧੭੯੭ ਈ: ਛਾਪਕ ਰਾਮ ਚੰਦ ਮਾਨਕ ਟਾਹਲਾ ਪੁਸਤਕੋਂ ਵਾਲੇ, ਲੁਹਾਰੀ ਦਰਵਾਜ਼ਾ, ਲਾਹੌਰ.

੭. ਕਈ ਪ੍ਰਕਾਸ਼ਕਾਂ ਨੇ ਪ੍ਰਸਿੱਧ ਕਾਵਿ ਗਰੰਥ "ਸੂਰਜ ਪ੍ਰਕਾਸ਼" ਅਰਥਾਤ "ਗੁਰ ਪ੍ਰਤਾਪ ਸੂਰਜ ਉਦਯ" ਦਾ ਨਾਮ "ਸ੍ਰੀ ਗੁਰ ਬਿਲਾਸ" ਗਰੰਥ ਵੀ ਲਿਖਿਆ ਹੈ । ਜਿਸ ਪ੍ਰਤੀ 'ਚੋਂ ਮੈਂ ਇਹ ਹਵਾਲਾ ਦਿਤਾ ਹੈ, ਉਸਦੇ ਅੰਤ ਵਿਚ ਪ੍ਰਕਾਸ਼ਕ ਨੇ ਇਹ ਨੋਟ ਲਿਖਿਆ ਹੈ :— ਇਤਿ ਸ੍ਰੀ ਗੁਰ ਬਿਲਾਸ ਗ੍ਰਿੰਥ ਦਸਮ ਗੁਰੂ ਕਲਗੀਧਰ ਜੀ ਛੇ ਰੁਤਾਂ ਦੋ ਐਨ ਕ੍ਰਿਤ ਭਾਈ ਸੰਤੋਖ ਸਿੰਘ ਜੀ ਬ ਇਮਦਾਦ ਬਖਸ਼ੀ ਮੇਘ ਰਾਮ ਜੀ ਛਪ ਕਰ ਸੰਪੂਰਨ ਹੂਆ..... ਯੰਤ੍ਰਾਲਯ ਆਫਤਾਬ ਪੰਜਾਬ ਲਾਹੌਰ ਮੇਂ ਸ੍ਰੀ ਯੁਤ ਦੀਵਾਨ ਬੂਟਾ ਸਿੰਘ ਸਾਹਿਬ ਜੀ ਕੇ ਅਧਿਕਾਰ ਸੇ ਮੁਦ੍ਰਿਤ ਹੂਆ । ਸੰਮਤ ਗੁਰੂ ਨਾਨਕ ਸਾਹਿਬ ਜੀ ਕਾ ੪੨੩ ਵਾ ਸੰਮਤ ੧੯੪੯ ਬਿਕਰਮੀ ਸੰਨ ੧੮੯੨ ਈਸਵੀ".

੮. ਸਾਹਿਬਜ਼ਾਦਿਆਂ ਬਾਰੇ ਇਹ ਲਿਖਤ ਸਭ ਤੋਂ ਪ੍ਰਾਚੀਨ ਲਿਖਤ ਹੈ । ਇਸ ਲਿਖਤ ਦਾ ਲੇਖਕ ਦੁਨਾ ਸਿੰਘ ਹੰਡੂਰੀਆ, ਸਾਹਿਬਜਾਦਿਆਂ ਨਾਲ ਚਮਕੌਰ ਸਾਹਿਬ ਤਕ ਰਿਹਾ ਸੀ । ਉਸ ਕਵਿ ਕਿਰਤ ਨੂੰ ਪਹਿਲੀ ਵਾਰ ਪ੍ਰੋ: ਪਿਆਰਾ ਸਿੰਘ ਪਦਮ ਜੀ ਨੇ ਪ੍ਰਕਾਸ਼ਤ ਕੀਤਾ ਹੈ। ਉਹਨਾਂ ਨੇ ਉਸ ਕ੍ਰਿਤ ਦੀ ਇਕ ਨਕਲ ਸਿੱਖ ਰੈਫਰੇਂਸ ਲਾਇਬਰੇਰੀ ਅੰਮ੍ਰਿਤਸਰ 'ਚੋਂ ਪ੍ਰਾਪਤ ਕੀਤੀ ਸੀ ਜਿਸਦਾ ਪ੍ਰਤੀ ਨੰਬਰ ੬੦੪੫ ਅੰਕਿਤ ਸੀ ਜੋ ੧੯੮੪ ਦੀ ਫੌਜੀ ਕਾਰਵਾਈ ਵਿਚ ਸੜ ਕੇ ਰਾਖ ਹੋ ਚੁਕੀ ਹੈ । ਇਹ ਕ੍ਰਿਤ ਦੁਨਾ ਸਿੰਘ ਹੰਡੂਰੀਆ ਨੇ ਆਪਣੇ ਬੁਢਾਪੇ ਸਮੇਂ ਲਿਖੀ ਜਾਪਦੀ ਹੈ ।

੯. ਸੁਖਾ ਸਿੰਘ : ਗੁਰ ਬਿਲਾਸ ਪਾਤਸਾਹੀ ੧੦, ਪੰਨਾ ੩੨੨ (ਹਿੰਦੀ) ਭਾਸ਼ਾ ਵਿਭਾਗ ਪੰਜਾਬ, ਪਟਿਆਲਾ; ੧੯੭੦.

੧੦. ਰਤਨ ਸਿੰਘ ਭੰਗੂ : ਪ੍ਰਾਚੀਨ ਪੰਥ ਪ੍ਰਕਾਸ਼ : ਸੰਪਾਦਕ ਭਾਈ ਵੀਰ ਸਿੰਘ, ਪੰਨਾ ੬੩, ਖਾਲਸਾ ਸਮਾਚਾਰ, ਅੰਮ੍ਰਿਤਸਰ.

੧੧. ਇਹ ਗੁਰ ਪ੍ਰਣਾਲੀ ਨਿਰਮਲੇ ਸੰਤ ਪੰਡਤ ਗੁਲਾਬ ਸਿੰਘ ਜੀ ਦੀ ਰਚਿਤ ਹੈ ਪਰ ਇਹ ਕਦੋਂ ਲਿਖੀ ਗਈ, ਇਹ ਨਿਰਣਾ ਨਹੀਂ ਹੋ ਸਕਿਆ ਕਿਉਂਕਿ ਨਿਰਮਲ ਭੇਖ ਵਿਚ ਪੰਜ ਇਕ ਨਾਮ ਵਾਲੇ ਪੰਡਤ ਗੁਲਾਬ ਸਿੰਘ ਵਿਦਵਾਨ ਹੋ ਚੁਕੇ ਹਨ ਪਰ ਸਾਡੇ ਖਿਆਲ ਅਨੁਸਾਰ ਇਸਦੇ ਲਿਖਾਰੀ ਨਿਰਮਲ ਭੇਖ ਦੀ ਗਿੜਵੜੀ ਸੰਪ੍ਰਦਾਇ ਜ਼ਿਲਾ ਹੁਸ਼ਿਆਰਪੁਰ ਨਾਲ ਸੰਬੰਧਤ ਸਨ । ਡੇਰਾ ਗਿੜਵੜੀ-ਕੁਰਾਲਾ ਸਾਡੇ ਪਿੰਡ ਨੇੜੇ ਸਥਿਤ ਹੈ,

ਮੈਂ ਕਈ ਉਹਨਾਂ ਦੇ ਰਚਿਤ ਪੁਸਤਕ ਪੜ੍ਹਨ ਤੋਂ ਬਾਅਦ ਇਹ ਨਿਰਣਾ ਲਿਆ ਹੈ ਕਿ ਇਹ ਲਿਖਤ ਪੰਡਤ ਗੁਲਾਬ ਸਿੰਘ ਗਿੜਵੜੀ ਵਾਲਿਆਂ ਦੀ ਰਚਿਤ ਹੈ ! ਆਪ ਜੀ ਮਹੰਤ ਗਣੇਸ਼ਾ ਸਿੰਘ ਜੀ ਦੀ ਪੁਸਤਕ 'ਨਿਰਮਲ ਭੂਸ਼ਣ' ਪੰਨਾ ੧੦੫ ਅਨੁਸਾਰ ੧੯੧੨ ਬਿਕਰਮੀ ਦੇ ਕੁੰਭ ਸਮੇਂ ਹਰਿਦੁਆਰ ਗਏ ਸਨ ਤੇ ਨਿਰਮਲੇ ਸੰਤਾਂ ਦੇ ਸਮਾਗਮ ਵਿਚ ਸ਼ਾਮਲ ਸਨ। ਇਸ ਅਨੁਸਾਰ ਆਪ ਜੀ ਦੀ ਇਹ ਲਿਖਤ ਦਾ ਸਮਾਂ ੧੯੧੨ ਬਿਕਰਮੀ (੧੮੫੫ ਈਸਵੀ) ਦੇ ਲਗ ਭਗ ਮੰਨਿਆ ਹੈ । ਇਹ ਗੁਰ ਪ੍ਰਣਾਲੀ ਪੁਸਤਕ "ਗੁਰ ਪ੍ਰਣਾਲੀਆਂ" (ਸੰਪਾਦਕ ਰਣਧੀਰ ਸਿੰਘ) ਵਿਚ ਸ਼ਾਮਿਲ ਹੈ ਜਿਸਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੇ ਪ੍ਰਕਾਸ਼ਤ ਕੀਤਾ ਸੀ ।

੧੨. ਮਹੰਤ ਸੁਮੇਰ ਸਿੰਘ ਪਟਨਾ ਸਾਹਿਬ : ਗੁਰਪਦ ਪ੍ਰੇਮ ਪ੍ਰਕਾਸ਼, ਸਾਖੀ ੨੦੫, ਉਤਰਾਰਧ, ਰਿਸਾਲਾ ਨਿਰੀਖਿਅਕ, ਅਕਤੂਬਰ ੧੯੮੦, ਪੰਨਾ ੬.

੧੩. ਗਿਆਨੀ ਗਿਆਨ ਸਿੰਘ : ਸ੍ਰੀ ਗੁਰੂ ਪੰਥ ਪ੍ਰਕਾਸ਼ : ਸੰਪਾਦਕ ਗਿਆਨੀ ਕ੍ਰਿਪਾਲ ਸਿੰਘ ਜੀ ਭਾਗ ੩, ੧੯੫੫-੫੬.

ਦੇਵਿੰਦਰ ਸਿੰਘ ਗਿੱਲ
ਪਿੰਡ—ਜੀਆ ਨੱਥਾ
ਡਾਕਖਾਨਾ—ਖੁਡਾ (੧੪੪੩੦੫)
ਜ਼ਿਲਾ—ਹੁਸ਼ਿਆਰਪੁਰ (ਪੰਜਾਬ)

Registered No. PB/JL—253 MONTHLY WARIAM JANUARY 1990
Registered with the Registrar of News Papers for India No. 26453/75





ਐਡਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।
Monthly WARIAM, Ladowali Road, Jalandhar-144001.